# ਗੋਬਿੰਦ ਹਮ ਐਸੇ ਅਪਰਾਧੀ

ਗਿ: ਮਾਨ ਸਿੰਘ ਝੌਰ
ਦੇ
ਚੋਣਵੇਂ ਲੇਖ



7




ੴ ਸਤਿਗੁਰ ਪ੍ਰਸਾਦਿ ॥

# ਗੋਬਿੰਦ ਹਮ ਐਸੇ ਅਪਰਾਧੀ

ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ





ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

Gobind Ham Aise Apraadhee

by

Giani Maan Singh Jhaur

ISBN : 81-7601-674-8

**ਪਹਿਲੀ ਐਡੀਸ਼ਨ : ਜਨਵਰੀ 2005**

ਭੇਟਾ : **60-00**






ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : (0183) 2542346, 2547974, 2557973

ਫੈਕਸ : 91-183-2547974

E.Mail : csjs@vsnl.com

Web site: www.csjs.com

*Printed in India*

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ-ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ-ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ-ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਝੌਰ ਗੁਰੂ-ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫ਼ੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਗੋਬਿੰਦ ਹਮ ਐਸੇ ਅਪਰਾਧੀ॥' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਇਸ ਵਿਚ ਉਨ੍ਹਾਂ ਦੇ ਛੇ ਲੈਕਚਰ— ਗੋਬਿੰਦ ਹਮ ਐਸੇ ਅਪਰਾਧੀ, ਸੇਠ ਦੇ ਘਰ ਸੇਠ ਕਿਉਂ ਜਾਏ, ਅੱਚਲ ਜਗ੍ਹਾ ਦੇ ਕੌਤਕ, ਮਨੁੱਖ ਸ਼ਬਦ ਦਾ ਰੂਪ ਕਦੋਂ ਹੋਵੇਗਾ, ਬਾਣੀ ਚੀਜ਼ ਕਿਆ ਹੈ, ਅਰਜ਼ ਇਕ ਹਿੱਸੇ ਦੋ, ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

—ਗਿਆਨੀ ਹਰਦੀਪ ਸਿੰਘ
ਨੰਦੇੜ


ਤਤਕਰਾ







ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ਼ ਹੋਣ ?
8. ਬੰਦਗ਼ੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?
10. ਸਾਧੂ ਕਿਵੇਂ ਸੰਤ ਬਣਦਾ ਹੈ ?
11. ਗੋਬਿੰਦ ਹਮ ਐਸੇ ਅਪਰਾਧੀ

# 'ਗੋਬਿੰਦ ਹਮ ਐਸੇ ਅਪਰਾਧੀ॥'

"ਗੋਬਿੰਦ ਹਮ ਐਸੇ ਅਪਰਾਧੀ॥" (ਪੰਨਾ ੬੭੧)
ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥

..................................

ਐਸੇ ਗੁਨਹ ਅਛਾਦਿਓ ਪ੍ਰਾਨੀ॥ ੨॥ (ਪੰਨਾ ੩੭੬)

ਗਰੀਬ-ਨਿਵਾਜ਼ ਗੁਰੂ ਕੀ ਸੰਗਤ ਜੀ! ਤੁਸੀਂ ਵੱਡੇ ਭਾਗਾਂ ਵਾਲੇ ਹੋ ਜੋ ਆਪਣਾ ਕੀਮਤੀ ਸਮਾਂ ਕੱਢ ਕੇ ਇਥੇ ਆਉਂਦੇ ਹੋ।

"ਮਾਨ ਸਿੰਘ ਜੀ ਝੌਰ" ਦੱਸਦੇ ਹਨ ਕਿ ਮੈਨੂੰ ਬਹੁਤ ਅਫਸੋਸ ਹੁੰਦਾ ਹੈ ਕਿ ਮੈਨੂੰ ਵਾਜਾ ਵਜਾਉਣਾ ਨਹੀਂ ਆਉਂਦਾ। ਲੇਕਿਨ ਗੁਰੂ ਦੀ ਅਪਾਰ ਕ੍ਰਿਪਾ ਕਿ ਮੇਰੇ ਵਿਦਿਆ ਦਾਤਾ ਨੇ "ਗੁਰੂ ਗ੍ਰੰਥ ਸਾਹਿਬ" ਦੀ ਵਿਦਿਆ ਮੈਨੂੰ ਬਖ਼ਸ਼ੀ। ਉਹਨਾਂ ਮੈਨੂੰ ਬੜਾ ਜ਼ੋਰ ਲਾਇਆ ਕਿ ਮੈਂ "ਲਵੇਰੀ ਵਿਦਿਆ" ਪੜ੍ਹਾਂ। ਫਿਰ ਮੈਂ ਉਹਨਾਂ ਨੂੰ ਇਕ ਦਿਨ ਪੁੱਛ ਬੈਠਾ ਕਿ ਇਹ ਲਵੇਰੀ ਵਿਦਿਆ ਕਿਹੜੀ ਹੁੰਦੀ ਹੈ? ਉਹ ਕਹਿਣ ਲੱਗੇ ਕਿ ਪੈਸੇ ਦਾ ਲੂਣ ਲੈ ਲਈਏ ਕਾਲਾ, ਪੈਸੇ ਦੀ ਅਜਵੈਣ ਲੈ ਲਈਏ, ਪੈਸੇ ਦੀ ਸੁੰਡ ਤੇ ਪੈਸੇ ਦੀਆਂ ਕਾਲੀਆਂ ਮਿਰਚਾਂ ਲੈ ਲਈਏ। ਦੋ ਕੁ ਪੱਤੇ ਨਾਲ ਪੂਦੀਨੇ ਦੇ ਵੀ ਪਾ ਦੇਈਏ ਤੇ ਉਸ ਦੀਆਂ ਗੋਲੀਆਂ ਬਣਾ ਕੇ ਰੱਖ ਦੇਈਏ। ਔਰ ਜਿਹੜਾ ਆਵੇ ਕਿ ਮੇਰੀ ਢਿੱਡ ਪੀੜ ਹੁੰਦੀ ਹੈ ਤੇ ਉਸ ਨੂੰ ਇਕ ਇਹ ਗੋਲੀ ਦੇ ਦੇਈਏ ਤੇ ਇਕ ਰੁਪਇਆ ਉਸ ਕੋਲੋਂ ਮੰਗ ਲਈਏ ਤਾਂ ਉਹ ਮਿੰਟ ਨਹੀ ਲਾਉਂਦਾ। ਰੁਪਇਆ ਦੇ ਕੇ ਤੇ ਗੋਲੀ ਲੈ ਲੈਂਦਾ ਹੈ। ਇਸ ਨੂੰ ਕਹਿੰਦੇ ਨੇ ਲਵੇਰੀ ਵਿਦਿਆ। ਲੇਕਿਨ ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਹੀ ਵਿਦਿਆ ਗ੍ਰਹਿਣ ਕੀਤੀ। ਪਰ ਇਸ ਚੀਜ਼ ਦੇ ਗਾਹਕ ਬੜੇ ਵਿਰਲੇ ਹਨ। ਜਿਸ ਦੇ ਅੰਦਰ ਲਗਨ ਹੋਵੇ ਗੁਰਬਾਣੀ ਦੀ, ਜਿਸ ਦੇ ਅੰਦਰ ਸਮਝ ਹੋਵੇ ਗੁਰਬਾਣੀ ਦੀ ਤੇ ਜਿਸ ਦੇ ਅੰਦਰ ਪਿਆਰ ਹੋਵੇ ਕਿ ਮੈਂ ਆਪਣਾ ਜਨਮ ਸਫਲਾ ਕਰਨਾ ਹੈ, ਉਹ ਹੀ ਇਸ ਵਿਚ ਤਵੱਜੋ ਦਿੰਦਾ ਹੈ। ਆਮ ਆਦਮੀ ਵਾਸਤੇ ਇਹ ਮਜ਼ਮੂਨ, ਇਹ ਵਿਸ਼ਾ ਕੋਈ ਮਾਇਨੇ ਨਹੀਂ ਰੱਖਦਾ।

ਮੈਂ ਇਕ ਮੁਸਲਮਾਨ ਦਾ ਬਚਨ ਪੜ੍ਹਿਆ। ਉਹ ਕਹਿੰਦਾ :

(੧) ............"ਇਨਸਾਨ ਨਾ ਹੋਂਗੇ
ਜਿਤਨੇ ਖੁਦਾ ਹੈਂ ਖੁਦਾਈ ਮੇਂ।"

ਭਾਵ ਕਿ ਉਹ ਕਹਿੰਦਾ ਹੈ ਕਿ ਐਸ ਵੇਲੇ ਓਨੇ ਬੰਦੇ ਨਹੀਂ ਲੱਭਦੇ ਜਿੰਨੇ ਕਿ ਰੱਬ ਬਣੇ ਹੋਏ ਨੇ।

(੨) ..........."ਇਨਸਾਨ ਨਾ ਹੋਂਗੇ
ਜਿਤਨੇ ਖੁਦਾ ਹੈਂ ਖੁਦਾਈ ਮੇਂ।
ਕਿਸ ਕਿਸ ਖੁਦਾ ਕੋ ਭਲਾ
ਸਿੱਜਦਾ ਕਰੇ ਕੋਈ।"

ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀਓ ! ਔਰ ਗੁਰੂ ਗ੍ਰੰਥ ਸਾਹਿਬ ਜੀ ਦੀ ਅਟੱਲ ਔਰ ਅਮਰ ਬਾਣੀ ਮੰਨਣ ਵਾਲੇ ਸਿੱਖੋ ! ਉਹ ਧੰਨ ਹੈ, ਉਹ ਮੁਬਾਰਕ ਹੈ ਕਿ ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੁਕਮ ਪਿਆਰਾ ਲੱਗਾ ਕਿ ਅੱਜ ਤੋਂ ਤੁਹਾਡਾ ਰੂਹਾਨੀ ਗੁਰੂ ਹੈ "ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ"। ਔਰ ਰਾਜਨੀਤਿਕ ਫੈਸਲੇ ਕਰਨ ਵਾਸਤੇ ਵੀ ਆਪ ਹੀ ਗੁਰੂ ਹੈ, ਆਪ ਹੀ ਪੰਥ ਹੈ। ਇਸ ਲਈ ਜਿਹੜੇ-ਜਿਹੜੇ ਗੁਰੂ ਗ੍ਰੰਥ ਸਾਹਿਬ ਜੀ ਦੇ ਤੇ ਔਰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨੂੰ ਮੰਨ ਕੇ ਦਰਬਾਰ ਵਿਚ ਇਕੱਤਰ ਹੋਏ ਹੋ, ਉਹਨਾਂ ਸਾਹਮਣੇ ਮੈਂ ਪੰਜਵੇਂ ਬਾਪੂ ਦਾ ਬਚਨ ਰੱਖ ਰਿਹਾ ਹਾਂ :-

"ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥"

(ਪੰਨਾ ੩੭੬)

ਇਸ ਸ਼ਬਦ ਦੀਆਂ ਤੁੱਕਾਂ ਵਿੱਚ, ਇਸ ਸ਼ਬਦ ਦੇ ਅੱਖਰਾਂ ਵਿੱਚ ਸਾਹਿਬ ਨੇ ਇਕ ਭੁੱਲੇ ਹੋਏ ਮਨ ਦੇ ਔਗੁਣ ਚੇਤੇ ਕਰਾਏ ਨੇ ਸਾਨੂੰ। ਸਭ ਤੋਂ ਪਹਿਲਾਂ ਔਗੁਣ ਇਸ ਭੁੱਲੇ ਹੋਏ ਮਨ ਦਾ ਸਾਹਿਬਾਂ ਨੇ ਇਹ ਰਖਿਆ ਹੈ ਕਿ :-

(੧) "ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥"

ਭਾਵ ਕਿ ਜਿਹੜਾ 'ਹਰੀ ਪ੍ਰਮਾਤਮਾ' ਦੇ ਨਾਮ ਦਾ ਰਸ ਹੈ ਤੇ ਜਿਸ ਰਸ ਕੋਲ ਹੋਰ ਕੋਈ ਪਹੁੰਚ ਨਹੀਂ ਸਕਦਾ। ਉਸ ਭੁੱਲੇ ਹੋਏ ਮਨ ਨੇ ਇਸ ਰਸ ਨੂੰ ਹੀ ਛੱਡ ਦਿੱਤਾ ਤੇ ਜਿਹੜੇ ਹੋਛੇ ਰਸ ਸੀ ਨਾ, ਜਿਹੜੇ ਝੂਠੇ ਰਸ ਸੀ ਨਾ, ਉਹਨਾਂ ਮਗਰ ਦੌੜਨ ਲੱਗ ਪਿਆ। ਜਿਹੜੇ ਕੁਝ ਕੁ ਮਿੰਟਾਂ ਦੇ ਰਸ ਸਨ ਨਾ, ਉਹਨਾਂ ਮਗਰ ਉਹ ਤੁਰ ਪਿਆ ਤੇ ਜਿਹੜੇ ਪੂਰੀ ਉਮਰ ਖੁਸ਼ੀ ਦੇਣ ਵਾਲੇ ਰਸ ਸੀ, ਉਹਨਾਂ ਨੂੰ ਇਸ ਨੇ ਛੱਡ ਦਿੱਤਾ।

"ਸਭਨਾ ਮਨ ਮਾਣਿਕ"

(ਸਲੋਕ ਫਰੀਦ)

ਵਾਹਿਗੁਰੂ ਦੇ ਨਾਮ ਦਾ ਹੀਰਾ ਸਭ ਦੇ ਮਨ ਵਿਚ ਵੱਸਦਾ ਹੈ ਔਰ ਇਹ ਸਭ ਤੋਂ ਉੱਚਾ ਤੇ ਸਭ ਤੋਂ ਸ਼੍ਰੋਮਣੀ ਹੈ। ਇਸ ਲਈ ਐ ਮੇਰੇ ਪਿਆਰੇ ! ਜੇ ਤੈਨੂੰ ਪ੍ਰਮਾਤਮਾ ਮਿਲਣ ਦੀ ਇੱਛਾ ਹੈ, ਜੇ ਤੈਨੂੰ ਪ੍ਰਮਾਤਮਾ ਮਿਲਣ ਦੀ ਖ਼ੁਆਹਿਸ਼ ਹੈ ਤਾਂ ਫਿਰ ਕਿਸੇ ਦਾ ਮਨ ਨਾ ਦੁਖਾਈਂ। ਕਿਸੇ ਦੇ ਮਨ ਨੂੰ ਠੋਕਰ ਨਾ ਪਹੁੰਚਾਈਂ। ਔਰ ਕਿਸੇ ਦੇ ਅੰਦਰਲੇ ਨੂੰ ਨਾ ਦੁਖਾਈਂ ਤੇ ਜਿਸ ਨੇ ਕਿਸੇ ਦਾ ਅੰਦਰਲਾ ਦੁਖਾ ਦਿੱਤਾ, ਫਿਰ ਉਹਦੇ ਵਾਸਤੇ ਸੂਫੀ ਲੋਕਾਂ ਨੇ ਤਰਜਮਾ ਕੀਤਾ ਹੈ ਕਿ:-

"ਖੁਦਾ ਕੋ ਮਾਨੋ, ਹੰਸੀ ਨਹੀਂ ਜਾਣੋ।
ਨਾ ਮੇਰੇ ਦਿਲ ਪਰ ਜਫਾ ਕਰੋ ਤੁਮ,
ਜ਼ਰਾ ਕੋ ਖੌਫੇ ਖੁਦਾ ਕਰੋ ਤੁਮ।"

ਜੇ ਦਿਲ ਦੁਖਾ ਦੇਵੇਂਗਾ ਤਾਂ ਖੌਫ ਤੇਰਾ ਪਿੱਛਾ ਨਹੀਂ ਛੱਡੇਗਾ। ਇਸ ਲਈ ਕਿਉਂ ਦਿਲ ਦੁਖਾਉਣਾ ਹੈਂ ? ਕਿਉਂ ਦੁੱਖ ਦਿੰਦਾ ਹੈਂ ? ਸੋ ਹਰੀ ਪ੍ਰਮਾਤਮਾ ਦੇ ਪਿਆਰਿਓ, ਜੇ ਜੀਵਨ ਬਣਾਉਣਾ ਚਾਹੁੰਦੇ ਹੋ ਤਾਂ:-

"ਹਰਿ ਰਸੁ ਪੀਵਹੁ ਪੁਰਖ ਗਿਆਨੀ ॥"

(ਪੰਨਾ ੬੧੧)

ਮੈਂ ਐਸਾ ਵੀ ਬਚਨ ਗੁਰੂ ਗ੍ਰੰਥ ਸਾਹਿਬ ਜੀ ਦਾ ਪੜ੍ਹਿਆ ਹੈ ਤੇ ਨੇਤਰਾਂ ਨਾਲ ਵੇਖਿਆ ਵੀ ਹੈ:

"ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥
ਤਿਸ ਕੈ ਭਾਣੈ ਕੋਇ ਨ ਭੂਲਾ
ਜਿਨਿ ਸਗਲੋ ਬ੍ਰਹਮੁ ਪਛਾਤਾ ॥"

(ਪੰਨਾ ੬੧੦)

ਲੇਕਿਨ ਭੁੱਲਾ ਹੋਇਆ ਮਨ, ਅੰਦਰ ਵੱਸਦੇ ਨੂੰ ਨਹੀਂ ਜਾਣਦਾ। ਇਸ ਲਈ ਤਾਂ ਉਹ ਬਾਹਰ ਨੂੰ ਦੌੜਦਾ ਹੈ।

"ਜੋ ਤੁਧੁ ਭਾਵੈ ਸੋ ਪਰਵਾਣੁ ॥
ਤੇਰੇ ਭਾਣੇ ਨੋ ਕੁਰਬਾਣੁ ॥"

(ਪੰਨਾ ੬੭੬)

ਬਾਣੀ ਦਾ ਨਸ਼ਾ ਐਸਾ ਹੈ, ਜਿਹੜਾ ਇਕ ਵਾਰੀ ਚੜ੍ਹ ਜਾਏ ਫਿਰ ਉਤਰਦਾ ਨਹੀਂ। ਤਾਰੂ ਸਿੰਘ ਦੀ ਖੋਪੜੀ ਤੇ ਭਾਵੇਂ ਉਤਰ ਗਈ, ਪਰ ਨਸ਼ਾ ਨਹੀਂ ਉਤਰਿਆ। ਭਾਈ ਦਿਆਲੇ ਨੂੰ ਦੇਗ ਵਿਚ ਰਖਿਆ ਗਿਆ ਪਰ ਨਸ਼ਾ ਨਹੀਂ ਉਤਰਿਆ। ਜਿੰਨੇ ਗੁਰੂ ਕੇ ਸਿੱਖ ਹੋ, ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹਮੇਸ਼ਾਂ ਯਾਦ ਰਖਿਓ :

ਕਦੇ ਉਤਰ ਨਾ ਜਾਇ ਰਾਮ ਰੰਗ,
ਕਦੇ ਉਤਰ ਨਾ ਜਾਇ......॥
"ਜਾ ਕਉ ਹਰਿ ਰੰਗੁ ਲਾਗੋ ਇਸ ਜੁਗ ਮਹਿ
ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲ ਵਸਿ ਤਾ ਕੈ
ਜਾ ਕਾ ਸਤਿਗੁਰੁ ਪੂਰਾ॥"

(ਪੰਨਾ ੬੭੯)

ਪਰ ਭੁੱਲੇ ਹੋਏ ਮਨ ਨੇ ਕੀ ਕੀਤਾ?

"ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥"

(ਪੰਨਾ ੩੭੬)

ਭੁੱਲਾ ਹੋਇਆ ਮਨ ਸੱਚੇ ਨਾਮ ਦੀ ਅੰਮ੍ਰਿਤ ਕਥਾ ਤੇ ਨਹੀਂ ਸੁਣਦਾ। ਲੇਕਿਨ ਫੋਕੀਆਂ ਗੱਲਾਂ ਦਾ ਇਹ ਆਸ਼ਿਕ ਬਣ ਗਿਆ। ਜਿਸ ਵੇਲੇ ਮੈਂ "ਭਾਈ ਗੁਰਦਾਸ ਜੀ" ਦੀਆਂ ਵਾਰਾਂ ਪੜ੍ਹਦਾ ਹਾਂ ਨਾ ਤੇ ਭਾਈ ਸਾਹਿਬ ਜੀ ਸਿੱਖੀ ਦਾ ਨਕਸ਼ਾ ਬਿਆਨ ਕਰਦੇ ਹਨ:-

(੧) "ਗੁਰਮੁਖਿ ਹਥਿ ਸਕਥ ਹਨਿ,
ਸਾਧਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।
ਗੁਰਬਾਣੀ ਲਿਖਿ ਪੋਥੀਆ
ਤਾਲ ਮ੍ਰਿਦੰਗ ਰਬਾਬ ਵਜਾਵੈ।
........................................

(੨) "ਕਿਰਤਿ-ਵਿਰਤਿ ਕਰਿ ਧਰਮ ਦੀ,
ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ,
ਪਰ ਤਨ ਪਰ ਧਨ ਹਥੁ ਨ ਲਾਵੈ।
ਗੁਰ ਸਿਖ ਗੁਰ ਸਿਖ ਪੂਜ ਕੈ,
ਭਾਇ ਭਗਤਿ ਭੈ ਭਾਵਾ ਭਾਵੈ।
ਆਪੁ ਗਵਾਇ ਨ ਆਪੁ ਗਣਾਵੈ॥੧੨॥

(ਵਾਰ ੬/੧੨)

ਇਹ ਹੈ ਬ੍ਰਹਮ-ਸਿੱਖੀ ਦਾ ਨਕਸ਼ਾ। ਇੰਨਾ ਆਦਰ ਕਰਨਾ ਗੁਰੂ ਦਾ, ਇੰਨਾ ਆਦਰ ਕਰਨਾ ਗੁਰੂ ਦਾ ਕਿ ਉਸ ਤੋਂ ਸਦਕੇ-ਸਦਕੇ ਜਾਣਾ। ਇੰਨੇ ਦੂਰ ਚਲੇ ਗਏ ਹਾਂ

ਸਿੱਖੀ ਤੋਂ ਕਿ ਝੂਠਾਂ ਮਗਰ ਦੌੜਨ ਲੱਗ ਪਏ ਹਾਂ।

ਤੁਸੀਂ ਇਮਤਿਹਾਨ ਲਵੋ ਆਪਣੇ ਕਾਕਿਆਂ ਦਾ। ਕਹਿੰਦੇ ਹੋ ਕਿ ਬੜੇ ਲਾਇਕ ਹੋ ਗਏ ਨੇ। ਅਗਰ ਤੁਸੀਂ ਉਸ ਕੋਲੋਂ ਕੋਈ ਫਿਲਮ ਦੀ ਸਟੋਰੀ ਪੁਛੋਗੇ ਤਾਂ ਝੱਟਪੱਟ ਉਸ ਦਾ ਹੀਰੋ, ਉਸ ਫਿਲਮ ਦੇ ਗਾਣੇ ਦੱਸ ਦੇਵੇਗਾ। ਲੇਕਿਨ ਅਗਰ ਉਸ ਕੋਲੋਂ ਇਹ ਪੁਛੋ ਕਿ ਪੰਜਾਂ ਪਿਆਰਿਆਂ ਦਾ ਨਾਮ ਜਾਣਦਾ ਹੈਂ ਤਰਤੀਬਵਾਰ, ਕਿ ਪਹਿਲਾਂ ਕਿਹੜਾ ਉਠਿਆ ਸੀ, ਦੂਜਾ ਕਿਹੜਾ ਸੀ ਤਾਂ ਉਸ ਦਾ ਜਵਾਬ ਇਹ ਹੋਵੇਗਾ ਕਿ ਮੈਂ ਪੰਜਾਬੀ ਦਾ ਵਿਸ਼ਾ ਨਹੀਂ ਸੀ ਲਿਆ ਹੋਇਆ। ਆਪਣਾ ਇਤਿਹਾਸ ਗੁਰਮੁਖੀ ਅੱਖਰਾਂ ਵਿਚ ਪੜ੍ਹਨਾ ਸਾਡੇ ਮੁੰਡੇ ਪਾਪ ਸਮਝਦੇ ਨੇ। ਔਰ ਅਗਰ ਅੰਗ੍ਰੇਜ਼ੀ ਵਿਚ ਕੁਝ ਲਿਖ ਦੇਵਾਂਗੇ ਤੇ ਕਹਿਣਗੇ ਇਹ ਠੀਕ ਹੈ। ਇਹ ਅਸਲੀ ਚੀਜ਼ ਹੈ। ਜਿਹੜੀ ਚੀਜ਼ ਠੀਕ ਨਹੀਂ ਹੈ ਉਸ ਨੂੰ ਇਹ ਅਸਲੀ ਸਮਝਦੇ ਨੇ ਤੇ ਜਿਹੜੀ ਚੀਜ਼ ਠੀਕ ਹੈ ਤੇ ਉਸ ਨੂੰ ਇਹ ਝੂਠ ਸਮਝਦੇ ਨੇ। ਇਸੇ ਕਰਕੇ ਤਾਂ ਅਸੀਂ ਕੋਈ ਤਰੱਕੀ ਨਹੀਂ ਕੀਤੀ ਤੇ ਬੜੀ ਪਿਛਾਂਹ ਵੱਲ ਨੂੰ ਜਾ ਚੁੱਕੇ ਹਾਂ। ਕਿਉਂਕਿ ਮੜ੍ਹੀਆਂ ਤੱਕ ਨੂੰ ਤੇ ਅਸੀਂ ਪੂਜਦੇ ਹਾਂ, ਪਿੱਪਲ ਦੇ ਪੇੜ ਨੂੰ ਪਾਣੀ ਅਸੀਂ ਦਿੰਦੇ ਹਾਂ, ਦੀਵਾ ਅਸੀਂ ਵੀ ਜਗਾਉਂਦੇ ਹਾਂ। ਇਸ ਦਾ ਕੀ ਮਤਲਬ ਹੈ ? ਕੀ ਗੁਰੂ ਘਰ ਤੇ ਸਾਡੀ ਕੋਈ ਸ਼ਰਧਾ ਹੈ, ਸਾਡੀ ਕੋਈ ਦ੍ਰਿੜ੍ਹਤਾ ਹੈ ? ਅੱਗੇ ਤਾਂ ਅਸੀਂ ਗੁਰਬਾਣੀ ਸੁਣ ਲੈਂਦੇ ਸੀ। ਹੁਣ ਤਾਂ ਸਾਡੇ ਕੋਲੋਂ ਉਹ ਵੀ ਨਹੀਂ ਸੁਣੀ ਜਾਂਦੀ। ਗੁਰੂ ਘਰ ਜਾਂਦੇ ਹਾਂ ਤੇ ਉਹ ਵੀ ਅਸੀਂ ਗੁਰੂ ਤੇ ਅਹਿਸਾਨ ਕਰਕੇ ਆਉਣਾ ਹੀ ਸਮਝਦੇ ਹਾਂ।



ਸੋ ਗੁਰੂ ਕੇ ਸਿੱਖਾ ! ਮੇਰਾ ਸਾਹਿਬ ਤੈਨੂੰ ਸੱਚੇ ਰਸ ਦਾ ਉਪਦੇਸ਼ ਦਿੰਦਾ ਹੈ :

"ਹਰਿ ਰਸੁ ਪੀਵਤ ਸਦਾ ਹੀ ਰਾਤਾ॥

ਭਾਵ ਕਿ ਜਿੰਨੇ ਹਰੀ-ਪ੍ਰਮਾਤਮਾ ਦਾ ਰਸ ਪੀ ਲਿਆ, ਉਹ ਸਦਾ ਹੀ ਖੁਸ਼ ਰਹਿੰਦਾ ਹੈ। ਉਹ ਸਦਾ ਹੀ ਬੇਪਰਵਾਹ ਰਹਿੰਦਾ ਹੈ।

ਆਨ ਰਸਾ ਖਿਨ ਮਹਿ ਲਹਿ ਜਾਤਾ॥"

(ਪੰਨਾ ੩੭੭)

ਅਰਥਾਤ ਵਾਹਿਗੁਰੂ ਦੇ ਨਾਮ ਦੇ ਰਸ ਤੋਂ ਇਲਾਵਾ ਜਿਹੜੇ ਬਾਕੀ ਦੇ ਰਸ ਨੇ, ਉਹ ਤਾਂ ਮਿੰਟਾਂ-ਸਕਿੰਟਾਂ ਵਿਚ ਲਹਿ ਜਾਂਦੇ ਨੇ। ਉਹ ਤੇ ਜਲਦੀ ਨਾਲ ਖਤਮ ਹੋ ਜਾਂਦੇ ਨੇ।

"ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥"

(ਪੰਨਾ ੩੭੭)

ਵਾਹਿਗੁਰੂ ਦੇ ਨਾਮ ਦਾ ਰਸ ਜਿਹੜਾ ਪੀਣ ਵਾਲਾ ਹੈ, ਉਹ ਬੜਾ ਮਸਤ ਹੋ ਜਾਂਦਾ ਹੈ। ਆਪਣੇ ਪਿਆਰੇ ਨੂੰ ਗਲਵਕੜੀ ਪਾਈ ਫਿਰਦਾ ਹੈ। ਫਿਰ ਉਹ ਦਿਨੇ-ਰਾਤ ਝੂਮਦਾ

ਫਿਰਦਾ ਹੈ। ਵੱਡੀ ਤੋਂ ਵੱਡੀ ਕੁਰਬਾਨੀ ਵੀ ਉਹ ਦੇਣ ਲਈ ਤਿਆਰ ਹੋ ਜਾਂਦਾ ਹੈ। ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ :-

"ਵਜਹੁ ਸਾਹਿਬ ਕਾ ਸੇਵ ਬਿਰਾਨੀ॥"

(ਪੰਨਾ ੩੭੬)

ਇਸ ਦਾ ਇਹ ਮਤਲਬ ਹੈ ਜਿਸ ਤਰ੍ਹਾਂ ਕੋਈ ਆਦਮੀ ਤਨਖਾਹ ਲਵੇ ਕਿਸੇ ਹੋਰ ਕੋਲੋਂ ਤੇ ਕੰਮ ਕਰੇ ਕਿਸੇ ਹੋਰ ਦਾ ! ਅਸੀਂ ਦਿੱਤਾ ਖਾਣੇ ਹਾਂ ਵਾਹਿਗੁਰੂ ਦਾ, ਇਹ ਕਾਇਆ ਬਖਸ਼ੀ ਹੈ ਵਾਹਿਗੁਰੂ ਨੇ। ਨੱਕ, ਕੰਨ, ਹੱਥ, ਪੈਰ ਇਹ ਸਭ ਕੁਝ ਵਾਹਿਗੁਰੂ ਨੇ ਸਾਨੂੰ ਬਖਸ਼ਿਆ ਹੈ। ਜਿਸ ਨੇ ਇੰਨੇ ਅਮੋਲਕ ਪਦਾਰਥ ਸਾਨੂੰ ਬਖਸ਼ੇ :

"ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥
ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥"

(ਪੰਨਾ ੧੩੮)

ਇੰਨਾ ਕੁਝ ਵਾਹਿਗੁਰੂ ਨੇ ਸਾਨੂੰ ਬਖਸ਼ ਦਿੱਤਾ ਹੈ। ਹੇ ਇਨਸਾਨ ! ਇਹ ਜਿਹੜੀ ਤੇਰੀ ਕਾਇਆਂ ਦੀ ਪੁਤਲੀ ਹੈ ਨਾ, ਇਹ ਵਾਹਿਗੁਰੂ ਨੇ ਬੜੇ ਤਰੀਕੇ ਨਾਲ ਬਣਾਈ ਹੈ। ਔਰ ਤੂੰ ਇਸ ਕਾਇਆਂ ਦੇ ਪੁਤਲੇ ਨੂੰ ਹੀ ਸੰਵਾਰਨ ਵਿਚ ਆਪਣਾ ਸਾਰਾ ਸਮਾਂ ਲੰਘਾ ਦਿੰਦਾ ਹੈਂ ਤੇ ਜਿਸ ਵਾਹਿਗੁਰੂ ਨੇ ਇਸ ਕਾਇਆਂ ਦੀ ਪੁਤਲੀ ਨੂੰ ਬਣਾਇਆ ਹੈ, ਉਸ ਵਾਸਤੇ ਤੇਰੇ ਕੋਲ ਸਮਾਂ ਹੀ ਹੈ ਨਹੀਂ।

"ਜਾਨੁ ਸਤਿ ਕਰਿ ਹੋਇਗੀ ਮਾਟੀ॥"

(ਪੰਨਾ ੩੭੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕੀਤਾ ਕਿਸੇ ਨੇ :

"ਕਬੀਰ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥"

(ਪੰਨਾ ੧੩੭੪)

ਜਿਸ ਮਿੱਟੀ ਨੇ ਮਿੱਟੀ ਨਾਲ ਰਲ ਕੇ ਬਰਬਾਦ ਹੋ ਜਾਣਾ, ਉਸ ਦੇ ਪਾਲਣ-ਪੋਸ਼ਣ ਵਿਚ ਅਸੀਂ ਆਪਣੀ ਪੂਰੀ ਉਮਰ ਗਵਾ ਦਿੰਦੇ ਹਾਂ ਤੇ ਜਿਸ ਵਾਹਿਗੁਰੂ ਨੇ ਆਦਿ ਤੋਂ ਲੈ ਕੇ ਅੰਤ ਤੱਕ ਸਾਡੇ ਨਾਲ ਨਿਭਣਾ ਹੈ, ਉਸ ਨੂੰ ਅਸੀਂ ਕਦੇ ਯਾਦ ਵੀ ਨਹੀਂ ਕਰਦੇ। ਗਰੀਬ-ਨਿਵਾਜ਼ ਸਾਹਿਬ ਸੱਚਾ ਪਾਤਸ਼ਾਹ ਕਹਿੰਦਾ ਹੈ ਕਿ ਦਿੱਤਾ ਹੋਇਆ ਵਾਹਿਗੁਰੂ ਦਾ ਖਾਂਦਾ ਹੈ ਤੇ ਸੇਵਾ ਦੂਜਿਆਂ ਦੀ ਕਰਦਾ ਹੈ।

ਇਹੀ ਤਾਂ ਅਸੀਂ ਸਭ ਤੋਂ ਵੱਡਾ ਗੁਨਾਹ ਕਰ ਰਹੇ ਹਾਂ, ਸਭ ਤੋਂ ਵੱਡਾ ਪਾਪ ਕਰ ਰਹੇ ਹਾਂ। ਸਾਹਿਬਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ "ਬਜਰ ਪਾਪਾਂ" ਦੇ ਬਾਰੇ ਲਿਖਿਆ ਹੈ :

(੧) *ਬ੍ਰਹਮਾ:-* ਬ੍ਰਹਮਾ ਦਾ ਮਾਰਨਾ ਸਭ ਤੋਂ ਵੱਡਾ ਬੱਜਰ ਪਾਪ ਲਿਖਿਆ ਗਿਆ ਹੈ। ਬਲਕਿ ਅਸਲ ਬ੍ਰਹਮ ਉਹ ਮੰਨਿਆ ਗਿਆ ਹੈ, ਜਿਸ ਨੇ ਵਾਹਿਗੁਰੂ ਨੂੰ ਹਿਰਦੇ ਵਿਚ ਵਸਾ ਲਿਆ। ਜਿਸ ਨੇ ਜ਼ੱਰਰੇ-ਜ਼ੱਰਰੇ ਵਿਚ ਉਸ ਨੂੰ ਪਹਿਚਾਣ ਲਿਆ।

(੨) *ਕੰਜਕਾਂ:-* ਜੰਮਦੀ ਲੜਕੀ ਦਾ ਗਲ ਘੁੱਟ ਕੇ ਮਾਰ ਦੇਣਾ, ਇਸ ਨੂੰ ਬੱਜਰ ਪਾਪ ਮੰਨਿਆ ਗਿਆ ਹੈ। ਇਸ ਲਈ ਕਿ ਮੇਰਾ ਕੋਈ ਜਵਾਈ ਬਣ ਕੇ ਮੇਰੇ ਘਰ ਨਾ ਆਵੇ। ਇਹ ਹੈ ਬੱਜਰ ਪਾਪ।

ਗੁਰੂ ਗ੍ਰੰਥ ਸਾਹਿਬ ਜੀ ਇਹ ਵੀ ਬਚਨ ਕਰਦੇ ਹਨ ਕਿ ਜਿਹੜਾ ਚਾਲ-ਚੱਲਣ ਦਾ ਗਿਰਿਆ ਹੋਇਆ ਹੈ, ਉਸ ਦੇ ਘਰ ਦਾ ਪਾਣੀ ਪੀਣਾ ਵੀ ਪਾਪ ਹੈ। ਵਾਹਿਗੁਰੂ ਦਾ ਅਗਰ ਨਾਮ ਕਿਸੇ ਨੂੰ ਵਿਸਰ ਜਾਏਗਾ ਨਾ ਤੇ ਹਜ਼ੂਰ ਕਹਿੰਦੇ ਨੇ ਉਸ ਨੂੰ ਇਹ ਸਾਰੇ ਬੱਜਰ ਪਾਪ ਚੰਬੜ ਜਾਣਗੇ। ਇਹ ਬੜਾ ਬੱਜਰ ਪਾਪ ਹੈ।

ਐਸੇ ਗੁਨਹ ਅਛਾਦਿਓ ਪ੍ਰਾਨੀ॥

(ਪੰਨਾ ੩੭੬)

ਐਸੇ ਗੁਣਾਂ ਨਾਲ ਢੱਕਿਆ ਹੋਇਆ ਹੈ ਪ੍ਰਾਣੀ। ਭਾਵ ਕਿ ਖਾਂਦਾ ਵਾਹਿਗੁਰੂ ਦਾ ਹੈ ਤੇ ਪੂਜਾ ਕਬਰਾਂ ਦੀ ਕਰਦਾ ਹੈ। ਖਾਂਦਾ ਵਾਹਿਗੁਰੂ ਦਾ ਹੈ ਤੇ ਪਾਣੀ ਸੂਰਜ ਨੂੰ ਦਿੰਦਾ ਫਿਰਦਾ ਹੈ। ਇਹ ਸਭ ਦਿੱਤਾ ਵਾਹਿਗੁਰੂ ਦਾ ਹੈ ਤੇ ਮੱਥੇ ਕਿਤੇ ਹੋਰ ਟੇਕਦਾ ਹੈ। ਅਸੀਂ ਕਦੇ ਆਪਣੀ ਔਗੁਣਾਂ ਵਾਲੀ ਫਾਈਲ ਖੋਲ੍ਹੀ ਹੀ ਨਹੀਂ। ਹਜ਼ੂਰ ਜੀ ਇਕ ਹੋਕਾ ਦਿੰਦੇ ਨੇ:

"ਗੋਬਿੰਦ ਹਮ ਐਸੇ ਅਪਰਾਧੀ॥ ਹਮ ਐਸੇ ਅਪਰਾਧੀ॥'

(ਪੰਨਾ ੯੭੧)

ਇਕਬਾਲ ਹੈ ਆਪਣੇ ਜੁਰਮਾਂ ਦਾ। ਤਸਲੀਮ ਹੈ ਆਪਣੇ ਜੁਰਮਾਂ ਦੀ ਵਾਹਿਗੁਰੂ ਅੱਗੇ ਕਿ ਅਸੀਂ ਇਹੋ ਜਿਹੇ ਗੁਨਾਹਗਾਰ ਹਾਂ, ਅਸੀਂ ਇਹੋ ਜਿਹੇ ਪਾਪੀ ਹਾਂ। ਇੰਨੇ-ਇੰਨੇ ਵੱਡੇ ਅਪਰਾਧ ਕਰਨ ਵਾਲੇ ਅਸੀਂ ਪਾਪੀ ਹਾਂ। ਜਿਸ ਵੇਲੇ ਬਾਰ-ਬਾਰ ਆਖੀਏ ਕਿ ਹਮ ਐਸੇ ਅਪਰਾਧੀ ਤਾਂ ਖਾਹਮਖਾਹ ਇਹ ਸਵਾਲ ਪੈਦਾ ਹੋ ਜਾਵੇਗਾ ਨਾ ਕਿ "ਕੈਸੇ ਅਪਰਾਧੀ"? ਕੈਸੇ ਦਾ ਜਵਾਬ ਹੁਣ ਪਹਿਲੀ ਤੁੱਕ ਤੋਂ ਪੜ੍ਹੋ:

(੧) "ਕਵਨ ਕਾਜ ਸਿਰਜੇ ਜਗ ਭੀਤਰਿ"

ਭਾਵ ਕਿ ਸਾਨੂੰ ਮਨੁੱਖ ਬਣਾ ਕੇ ਕਿਸ ਕੰਮ ਵਾਸਤੇ ਇਸ ਜੱਗ ਵਿਚ ਭੇਜਿਆ ਸੀ ਵਾਹਿਗੁਰੂ ਨੇ। ਇਹ ਅਸੀਂ ਕਦੇ ਵੀ ਨਹੀਂ ਸੋਚਿਆ। ਬੱਸ ਰੋਟੀ-ਪਾਣੀ ਪਕਾ ਕੇ ਤੇ ਖਾ ਪੀ ਕੇ ਅਸੀਂ ਬੈਠ ਜਾਂਦੇ ਹਾਂ। ਕੀ ਸਾਡਾ ਜੀਵਨ ਰਸੋਈ ਵਿਚ ਹੀ ਖਤਮ ਹੋ ਜਾਣਾ ਹੈ? ਕੀ ਸਾਡਾ ਜੀਵਨ ਖਾਣ-ਪੀਣ ਵਾਸਤੇ ਹੀ ਰਹਿ ਗਿਆ ਹੈ। ਅਸੀਂ ਕਦੇ ਵੀ ਨਹੀਂ ਸੋਚਿਆ

ਕਿ ਵਾਹਿਗੁਰੂ ਨੇ ਸਾਨੂੰ ਚੌਰਾਸੀ ਲੱਖ ਜੂਨਾਂ ਦਾ ਬਾਦਸ਼ਾਹ ਬਣਾਇਆ ਹੈ।

"ਕਵਨ ਕਾਜ ਸਿਰਜੇ ਜਗ ਭੀਤਰਿ"

ਇਹ ਸਾਡਾ ਪਹਿਲਾ ਅਪਰਾਧ ਹੈ।

"ਜਨਮਿ ਕਵਨ ਫਲੁ ਪਾਇਆ॥"

(ਪੰਨਾ ੬੭੦)

ਕਿਸ ਚੀਜ਼ ਨੂੰ ਹਾਸਿਲ ਕਰਨ ਲਈ, ਕਿਸ ਵਸਤੂ ਨੂੰ ਪ੍ਰਾਪਤ ਕਰਨ ਲਈ ਸਾਨੂੰ ਮਨੁੱਖਾ ਜਨਮ ਮਿਲਿਆ। ਇਹ ਅਸੀਂ ਕਦੇ ਵੀ ਨਹੀਂ ਸੋਚਿਆ। ਗਰੀਬ-ਨਿਵਾਜ਼ ਇਕ ਬਚਨ ਕਰਦੇ ਹਨ ਕਿ :

"ਜੋ ਬੈਰਾਈ ਤਾ ਸਿਉ ਪ੍ਰੀਤਿ॥"

(ਪੰਨਾ ੨੬੭)

ਭਾਵ ਕਿ ਜਿਹੜੀ ਚੀਜ਼ ਨੇ ਧੋਖਾ ਦੇਣਾ ਹੈ, ਜਿਹੜੀ ਚੀਜ਼ ਨੇ ਦਗਾ ਕਰਨਾ ਹੈ, ਉਸ ਨਾਲ ਤੈਨੂੰ ਪ੍ਰੀਤ ਹੈ। ਔਰ ਜਿਹੜੀ ਚੀਜ਼ ਨੇ ਅੰਤ ਵੇਲੇ ਕੰਮ ਆਉਣਾ ਹੈ, ਉਸ ਦੀ ਤੈਨੂੰ ਕੋਈ ਫਿਕਰ ਹੀ ਨਹੀਂ। ਬੜੀਆਂ ਲੰਬੀਆਂ ਅਰਦਾਸਾਂ ਕਰਦੇ ਨੇ ਕਿ ਮੈਨੂੰ ਕਾਕਾ ਬਖਸ਼ੀਂ। ਕੀ ਅੰਤ ਵੇਲੇ ਉਹ ਸਹਾਇਤਾ ਕਰ ਜਾਏਗਾ? ਕੀ ਅੰਤ ਵੇਲੇ ਤੈਨੂੰ ਉਹ ਜਮਾਂ ਦੇ ਪੰਜੇ 'ਚੋਂ ਛੁਡਾ ਲਵੇਗਾ? ਜਿਹੜੀ ਚੀਜ਼ ਸਾਡੀ ਨਹੀਂ, ਜਿਸ ਨੇ ਸਾਡਾ ਸਾਥ ਨਹੀਂ ਦੇਣਾ, ਉਹ ਚੀਜ਼ਾਂ ਅਸੀਂ ਵਾਹਿਗੁਰੂ ਕੋਲੋਂ ਮੰਗਦੇ ਹਾਂ। ਕੋਈ ਵਿਰਲਾ ਕਾਕਾ ਜਾਂ ਕੋਈ ਬੱਚੀ ਹੋਵੇਗੀ ਜਿਹੜੀ ਇਹ ਗੱਲ ਕਹੇਗੀ ਕਿ ਸਤਿਗੁਰ ਜੀ! ਮੈਨੂੰ ਨਾਮ ਦਾਨ ਬਖਸ਼ੋ। ਝੂਠਾ ਮਾਂਗਣ ਅਸੀਂ ਮੰਗਦੇ ਹਾਂ, ਲੇਕਿਨ ਨਾਮ ਦਾ ਦਾਨ ਅਸੀਂ ਨਹੀਂ ਮੰਗਦੇ ਹਾਂ। ਸਾਨੂੰ ਕਿਹੜੇ ਫਲ ਦੀ ਪ੍ਰਾਪਤੀ ਵਾਸਤੇ ਇਹ ਮਨੁੱਖਾ ਜਨਮ ਮਿਲਿਆ? ਅਸੀਂ ਇਸ ਬਾਰੇ ਨਹੀਂ ਸੋਚਿਆ, ਇਸ ਲਈ ਇਹ ਸਾਡਾ ਦੂਜਾ ਅਪਰਾਧ ਹੈ।

ਸੰਸਾਰ-ਸਮੁੰਦਰ ਤੋਂ ਪਾਰ ਕਰਨ ਵਾਲਾ ਜੋ ਸਤਿਨਾਮ-ਵਾਹਿਗੁਰੂ ਹੈ, ਉਸਦੇ ਨਾਮ ਨਾਲ ਅਸੀਂ ਇਕ ਮਿੰਟ ਵੀ ਮਨ ਨਹੀਂ ਜੋੜਿਆ। ਉਸਦੇ ਨਾਮ ਨਾਲ ਅਸੀਂ ਮਿੰਟ ਵੀ ਇਕਾਗਰ ਨਹੀਂ ਹੋਏ, ਮਿੰਟ ਵੀ ਲੀਨ ਨਹੀਂ ਹੋਏ। ਇਸ ਲਈ ਇਹ ਸਾਡਾ ਤੀਸਰਾ ਅਪਰਾਧ ਹੈ।

"ਗੋਬਿੰਦ ਹਮ ਐਸੇ ਅਪਰਾਧੀ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ
ਤਿਸ ਕੀ ਭਾਉ ਭਗਤਿ ਨਹੀ ਸਾਧੀ॥"

(ਪੰਨਾ ੬੭੧)

ਭਾਵ ਕਿ ਜਿਸ ਵਾਹਿਗੁਰੂ ਨੇ ਸਾਨੂੰ ਪਿੰਡ ਅਰਥਾਤ ਵਜੂਦ ਦਿੱਤਾ, ਦੇਹੀ ਦਿੱਤੀ।

ਇਸ ਵਿਚ ਜੀਵ-ਆਤਮਾ ਪਾਈ ਤੇ ਉਸ ਦੀ ਕਦੇ ਅਸੀਂ ਪ੍ਰੇਮਾ-ਭਗਤੀ ਨਹੀਂ ਕੀਤੀ। ਇਹ ਸਾਡਾ ਚੌਥਾ ਅਪਰਾਧ ਹੈ।

''ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'' ਸਾਨੂੰ ਹੋਕਾ ਦੇ ਕੇ ਕਹਿੰਦੇ ਹਨ :

''ਜਿਹ ਘਰਿ ਕਥਾ ਹੋਤ ਹਰਿ ਸੰਤਨ
ਇਕ ਨਿਮਖ ਨ ਕੀਨੋ੍ ਮੈ ਫੇਰਾ॥''

(ਪੰਨਾ ੬੭੧)

ਇਸ ਤੋਂ ਭਾਵ ਹੈ ਕਿ ਜਿਥੇ ਤਾਂ ਵਾਹਿਗੁਰੂ ਦੇ ਨਾਮ ਦਾ ਕਥਾ ਕੀਰਤਨ ਹੁੰਦਾ ਹੈ, ਉਥੇ ਤਾਂ ਮੈਂ ਇਕ ਮਿੰਟ ਵੀ ਫੇਰਾ ਨਹੀਂ ਪਾਇਆ। ਉਥੇ ਤਾਂ ਮੈਂ ਸਕਿੰਟ ਵੀ ਜਾ ਕੇ ਨਹੀਂ ਬੈਠਾ। ਉਸ ਕਥਾ ਨਾਲ ਮੈਨੂੰ ਪਿਆਰ ਹੀ ਨਹੀਂ ਆਇਆ, ਸ਼ਰਧਾ ਹੀ ਨਹੀਂ ਆਈ।

ਗੋਬਿੰਦ ਹਮ ਐਸੇ ਅਪਰਾਧੀ॥
ਹਮ ਐਸੇ ਅਪਰਾਧੀ॥

ਹੇ ਵਾਹਿਗੁਰੂ ਕਾਮ ਵਾਸ਼ਨਾ ਸਾਡੇ ਵਿਚ ਬੜੀ ਪ੍ਰਬਲ ਹੈ।

''ਕ੍ਰੋਧ''

ਗੁੱਸਾ ਵੀ ਸਾਡੇ ਵਿਚ ਭਰਿਆ ਪਿਆ ਹੈ।

''ਮਾਇਆ ਮਧ''

ਮਾਇਆ ਕਾ ਨਸ਼ਾ ਭਾਵ ਮਾਇਆ ਕੀ ਮਸਤੀ।

ਇਹ ਵੀ ਸਾਡੇ ਵਿੱਚ ਹੈ।

''ਮਤਸਰ''

ਭਾਵ ਕਿ ਈਰਖਾ। ਕਿਸੇ ਦੂਜੇ ਭਰਾ ਦਾ ਕੰਮ-ਕਾਰ ਚਲਦਿਆਂ ਵੇਖ ਕੇ ਸੜ ਬਲ ਕੇ ਕੋਲਾ ਹੋ ਜਾਂਦਾ ਹੈ। ਔਰ ਸੋਚਦਾ ਹੈ ਕਿ ਕਦੋਂ ਇਸਦਾ ਬੇੜਾ ਗਰਕ ਹੋਵੇ, ਕਦੋਂ ਇਸ ਨੇ ਠੂਠਾ ਫੜਿਆ ਹੋਵੇ। ਇਹ ਸਭ ਈਰਖਾ ਸਾਡੇ ਅੰਦਰ ਹੈ। ਔਰ ਸਾਨੂੰ ਘਾਟਾ ਕਾਹਦਾ ਹੈ ?

''ਦਇਆ ਧਰਮੁ ਅਰੁ ਗੁਰ ਕੀ ਸੇਵਾ''

(ਪੰਨਾ ੬੭੧)

ਇਹ ਚੰਗੀਆਂ ਚੀਜ਼ਾਂ ਤਾਂ ਸਾਡੇ ਸੁਪਨੇ ਅੰਦਰ ਵੀ ਨਹੀਂ ਆਈਆਂ। ਇਸ ਲਈ :

''ਗੋਬਿੰਦ ਹਮ ਐਸੇ ਅਪਰਾਧੀ॥''
ਹਮ ਐਸੇ ਅਪਰਾਧੀ॥

(ਪੰਨਾ ੬੭੧)

ਜਿਨ੍ਹਾਂ ਦੇ ਅੰਦਰ ਜ਼ਰਾ ਕੁ ਵੀ ਗੁਰੂ ਸਾਹਿਬ ਦਾ ਧਿਆਨ ਹੈ, ਉਹ ਇਹ ਗੱਲ ਧਿਆਨ ਲਾ ਕੇ ਸੁਣੋ ਕਿ ਇਕ ਬ੍ਰਾਹਮਣ ਹੋਇਆ ਹੈ ਤੇ ਉਸ ਦਾ ਨਾਮ ਸੀ "ਪੰਡਿਤ ਜੋਗ ਰਾਮ।" ਉਸ ਨੂੰ ਸਾਰੇ ਸ਼ਾਸਤਰ ਯਾਦ ਸੀ। ਇਸ ਵਿਚ ਵੀ ਬੜੀ ਤੇਰ-ਮੇਰ ਸੀ। ਕਿਸੇ ਆਦਮੀ ਦਾ ਅਗਰ ਪਰਛਾਵਾਂ ਵੀ ਪੈ ਜਾਵੇ ਤਾਂ ਉਹ ਸਮਝਦਾ ਕਿ ਮੇਰਾ ਜਨਮ ਭ੍ਰਿਸ਼ਟ ਹੋ ਗਿਆ ਹੈ ਤੇ ਜਨਮ ਨੂੰ ਸ਼ੁੱਧ ਕਰਨ ਵਾਸਤੇ ਉਹ ਪਾਣੀ ਦਾ ਇਸ਼ਨਾਨ ਕਰਦਾ ਸੀ। ਜਿਸ ਵੇਲੇ ਇਸ ਦੀ ਚਾਲੀਆਂ ਕੁ ਵਰ੍ਹਿਆਂ ਦੀ ਉਮਰ ਹੋਈ ਨਾ ਤੇ ਇਸ ਨੂੰ ਪਤਾ ਲੱਗਾ ਕਿ ਇਹ ਤਾਂ ਬੀਮਾਰ ਹੈ। ਇਸ ਦਾ ਮਨ ਬੜਾ ਰੋਗੀ ਹੈ। ਇਸ ਨੂੰ ਬੜਾ ਭੈੜਾ, ਬੜਾ ਕੱਟੜ ਰੋਗ ਲੱਗਾ ਹੋਇਆ ਹੈ। ਇਹ ਤਾਂ ਰੱਬ ਦੀ ਰਚਨਾ ਨੂੰ ਪਿਆਰ ਨਾਲ ਨਹੀਂ ਵੇਖ ਸਕਦਾ। ਫਿਰ ਇਸਨੇ ਦਾਨੇ-ਪਰਦਾਨਿਆਂ ਨੂੰ ਪੁੱਛਣਾ ਸ਼ੁਰੂ ਕੀਤਾ ਕਿ ਪਿਆਰਿਓ ! ਮੈਨੂੰ ਕੋਈ ਐਸਾ ਹਕੀਮ ਦੱਸੋ ਜਿਹੜਾ ਮੇਰੇ ਮਨ ਨੂੰ ਤੰਦਰੁਸਤ ਕਰੇ। ਭਾਵ ਕਿ ਮੇਰੇ ਮਨ ਦਾ ਰੋਗ ਮਿਟਾ ਦੇਵੇ। ਉਹ ਪੰਡਿਤ ਪੁੱਛਦਿਆਂ-ਪੁੱਛਦਿਆਂ ਕਿਸੇ ਦਿਨ ਇਕ ਸਿੱਖ ਨੂੰ ਪੁੱਛ ਬੈਠਾ। ਔਰ ਸਿੱਖ ਨੇ ਆਖਿਆ ਜੋਗ ਰਾਮਾ....., ਜੇ ਤੈਨੂੰ ਆਪਣੇ ਮਨ ਦਾ ਇਲਾਜ ਕਰਨ ਦਾ ਖਿਆਲ ਆ ਗਿਆ ਨਾ ਤੇ ਫਿਰ ਮਨ ਦੇ ਰੋਗ ਦਾ ਇਲਾਜ ਕਰਨ ਵਾਲਾ ਡਾਕਟਰ ਖਡੂਰ ਸਾਹਿਬ ਰਹਿੰਦਾ ਹੈ। ਜੋਤ ਨਾਨਕ ਦੀ ਹੈ ਪਰ ਜਾਮੇ ਵਿਚ ਤਬਦੀਲੀ ਹੈ। ਆਪਣੇ ਮਨ ਦੀ ਜੋਤ ਜਗਾਉਣ ਵਾਸਤੇ ਜਾਹ ਖਡੂਰ ਸਾਹਿਬ। ਜੇ ਸਾਹਿਬ ਦਇਆਲੂ ਹੋ ਗਿਆ ਤਾਂ ਤੇਰੇ ਮਨ ਨੂੰ ਤੰਦਰੁਸਤ ਕਰ ਦੇਵੇਗਾ। ਜਿਸ ਵੇਲੇ ਜੋਗ ਰਾਮ ਆਇਆ ਖਡੂਰ ਸਾਹਿਬ ਤਾਂ ਉਸ ਵੇਲੇ ਦੇਸ਼ਾਂ-ਦੇਸ਼ਾਂਤਰਾਂ ਦੀ ਸੰਗਤ ਵੀ ਉਥੇ ਬੈਠੀ ਹੋਈ ਸੀ। ਔਰ ਸਭ ਉਸ ਧੁੰਨ ਵਿਚ ਜੁੱਟੇ ਹੋਏ ਸੀ।

"ਤੇਰੀ ਆਖੀ ਜਾਏ ਰਾਮ ਉਪਮਾ......

ਸਤਿਸੰਗ ਕਰਿਆ ਕਰੋ ਸਤਿਸੰਗ। ਔਰ ਜਿਹੜਾ ਤਾਂ ਰੋਜ਼ ਦਾ ਸਤਿਸੰਗੀ ਹੈ, ਉਸ ਨੂੰ ਤਾਂ ਬਚਨ ਪੜ੍ਹਨਾ ਆਉਂਦਾ ਹੋਵੇਗਾ।

ਜੋਗ ਰਾਮ ਨੇ ਪਹਿਲੇ ਹੀ ਦਿਨ ਬਾਣੀ ਸੁਣੀ ਤਾਂ ਉਸ ਦਾ ਮਨ ਤੇ ਐਸਾ ਅਸਰ ਹੋਇਆ ਕਿ ਬਿਨਾਂ ਕਿਸੇ ਦੇ ਕਹੇ ਉਸ ਨੇ ਜੇਬ 'ਚੋਂ ਰੁਮਾਲ ਕੱਢਿਆ ਤੇ ਸੰਗਤਾਂ ਦੀਆਂ, ਸੇਵਕਾਂ ਦੀਆਂ ਜੁੱਤੀਆਂ ਸਾਫ ਕਰਨ ਲੱਗ ਪਿਆ। ਜਿਹੜਾ ਲੋਕਾਂ ਦੇ ਪਰਛਾਵੇਂ ਤੋਂ ਡਰਦਾ ਸੀ ਨਾ, ਉਸ ਦੇ ਮਨ ਤੇ ਬਾਣੀ ਦਾ ਐਸਾ ਅਸਰ ਹੋਇਆ ਕਿ ਸੰਗਤਾਂ ਦੇ ਜੋੜੇ ਸਾਫ ਕਰਨ ਲੱਗ ਪਿਆ। ਫਿਰ ਸਿੱਖਾਂ ਦੇ ਕੱਪੜੇ ਵੀ ਧੋਣ ਲੱਗ ਪਿਆ। ਉਸ ਤੋਂ ਬਾਅਦ ਖਡੂਰ ਸਾਹਿਬ ਦੇ ਗੁਰਦੁਆਰੇ ਵਿਚ ਲੰਮਾ ਜਿਹਾ ਥੜਾ ਬਣਾ ਲਿਆ ਜੋਗ ਰਾਮ ਨੇ। ਔਰ ਸੰਗਤ ਨੂੰ ਇਹ ਬੇਨਤੀ ਕੀਤੀ ਕਿ ਪਰਸ਼ਾਦ ਪਾਣੀ ਛੱਕ ਕੇ, ਜੂਠੀਆਂ ਪੱਤਰਾਂ, ਜੂਠੇ ਡੂਨੇ, ਕੌਲੀਆਂ ਕਟੋਰੇ ਇਸ ਥੜੇ ਉਤੇ ਰਖਿਆ ਕਰੋ, ਤਾਂਕਿ ਗੁਰਦੁਆਰੇ ਦੇ ਵਿਹੜੇ ਵਿਚ ਗੰਦ ਨਾ ਜਾਪੇ। ਕਰਨੀ ਵਾਲਾ ਸਿੱਖ ਸੀ, ਸੰਗਤ ਨੇ ਉਸ ਦੀ ਬੇਨਤੀ ਪਰਵਾਨ ਕਰ ਲਈ ਤੇ

ਸਾਰੇ ਬਰਤਨ ਥੜ੍ਹੇ ਤੇ ਰੱਖਣੇ ਸ਼ੁਰੂ ਕਰ ਦਿੱਤੇ। ਸਾਰੇ ਪਾਸੇ ਜੋਗ ਰਾਮ ਦੀ ਜੈ-ਜੈਕਾਰ ਹੋਣ ਲੱਗ ਪਈ ਤੇ ਜਿਹੜੇ ਈਰਖਾ ਵਾਲੇ ਸੜੇ ਹੋਏ ਸਿੱਖ ਸਨ ਨਾ ਭਾਵ ਕਿ ਬਾਹਰੋਂ ਸਿੱਖ ਤੇ ਅੰਦਰੋਂ ਵੈਰੀ। ਉਹਨਾਂ ਨੇ ਇਸ ਦੀ ਸ਼ਿਕਾਇਤ ਗੁਰੂ ਅੱਗੇ ਕੀਤੀ ਕਿ ਇਹ ਜਿਹੜੀ ਜੋਗ ਰਾਮ ਦੀ ਬੜੀ ਜੈ-ਜੈਕਾਰ ਹੋ ਰਹੀ ਹੈ ਨਾ, ਇਹ ਹੈ ਮਨਮਤੀਆ। ਸਿੱਖਾਂ ਨੂੰ ਜਵਾਬ ਦਿੱਤਾ ਗੁਰੂ ਸਾਹਿਬ ਨੇ ਕਿ ਅਗਰ ਇਹ ਮਨ-ਮਤੀਆ ਹੈ ਤਾਂ ਇਹ ਇਥੇ ਨਹੀਂ ਰਹਿ ਸਕਦਾ। ਜਾਉ ਇਸ ਨੂੰ ਬੁਲਾ ਕੇ ਲਿਆਉ। ਫਿਰ ਜੋਗ ਰਾਮ ਨੂੰ ਦਰਬਾਰ ਵਿਚ ਬੁਲਾਇਆ ਗਿਆ ਤੇ ਸਾਹਿਬ ਕਹਿੰਦੇ ਕਿ ਸਿੱਖ ਆਖਦੇ ਨੇ ਤੂੰ ਮਨਮਤੀਆ ਹੈਂ। ਇਸ ਲਈ ਤੂੰ ਕਿਉਂ ਮਨਮਤਿ ਕਰਦਾ ਹੈਂ? ਫਿਰ ਜੋਗ ਰਾਮ ਕਹਿਣ ਲੱਗਾ ਕਿ ਨਾ ਮੈਂ ਕੁਝ ਕਿਹਾ ਤੇ ਨਾ ਹੀ ਤੁਸੀਂ ਮੈਨੂੰ ਕੁਝ ਦਸਿਆ। ਮੈਨੂੰ ਤਾਂ ਪਤਾ ਹੀ ਕੋਈ ਨਹੀਂ ਹੈ ਕਿ "ਗੁਰਮਤਿ" ਕੀ ਹੈ ਤੇ "ਮਨਮਤਿ" ਕੀ ਹੈ? ਤੁਸੀਂ ਮੈਨੂੰ ਸਮਝਾ ਦੇਵੋ, ਫਿਰ ਮੈਂ ਮਨਮਤਿ ਨਹੀਂ ਕਰਾਂਗਾ। ਫਿਰ ਸਾਹਿਬ ਉਹਨਾਂ ਸਿੱਖਾਂ ਨੂੰ ਪੁੱਛਣ ਲੱਗੇ ਕਿ ਇਹ ਕੀ ਮਨਮਤਿ ਕਰਦਾ ਹੈ? ਸਿੱਖਾਂ ਨੇ ਆਖਿਆ ਕਿ ਮਹਾਰਾਜ ਇਸ ਨੂੰ ਢਾਈ ਵਰ੍ਹੇ ਹੋ ਗਏ ਇਥੇ ਆਇਆਂ ਤੇ ਢਾਈ ਵਰ੍ਹੇ ਸਾਨੂੰ ਹੋ ਗਏ ਜੇ ਇਸਦੀ ਰਾਖੀ ਕਰਦਿਆਂ। ਇਕ ਦਿਨ ਵੀ ਪੰਗਤ ਵਿਚ ਬੈਠ ਕੇ ਅਸੀਂ ਇਸ ਨੂੰ ਪਰਸ਼ਾਦ ਛਕਦਿਆਂ ਨਹੀਂ ਵੇਖਿਆ। ਔਰ ਜਿਹੜਾ ਇਸ ਤਰ੍ਹਾਂ ਕਰੇ ਉਹ ਤਾਂ ਗੁਰਮਤਿ ਵਿਚ ਵੱਡਾ ਮਨਮਤੀਆ ਹੈ। "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਤੇ ਫੈਸਲਾ ਇਹ ਹੈ:

"ਛੋਡਹਿ ਅੰਨੁ ਕਰਹਿ ਪਾਖੰਡ॥
ਨਾ ਸੋਹਾਗਨਿ ਨਾ ਓਹਿ ਰੰਡ॥"

(ਪੰਨਾ ੮੭੩)

ਗੁਰੂ ਜੀ ਕਹਿੰਦੇ ਜਿਹੜਾ ਅੰਨ ਨਹੀਂ ਖਾਂਦਾ, ਉਸ ਦੀ ਤਿੰਨਾਂ ਭਵਨਾਂ ਵਿਚ ਬੇਇੱਜ਼ਤੀ ਹੋਵੇਗੀ, ਨਿਰਾਦਰ ਹੋਵੇਗਾ। ਫਿਰ ਗੁਰੂ ਜੀ ਨੇ ਜੋਗ ਰਾਮ ਨੂੰ ਪੁਛਿਆ ਕਿ ਤੂੰ ਅੰਨ ਕਿਉਂ ਨਹੀਂ ਖਾਂਦਾ? ਤਾਂ ਜੋਗ ਰਾਮ ਨੇ ਕਿਹਾ ਕਿ ਮੈਂ ਜਿਸ ਦਿਨ ਦਾ ਆਇਆ ਹਾਂ, ਉਸ ਦਿਨ ਦਾ ਮੈਂ ਅੰਨ ਨਹੀਂ ਖਾਧਾ ਤੇ ਜੇ ਅੰਨ ਨਾ ਖਾਣਾ ਮਨਮਤਿ ਹੈ ਤਾਂ ਮੈਂ ਜਿਸ ਦਿਨ ਦਾ ਆਇਆ ਹਾਂ ਮੈਂ ਰੋਜ਼ ਢਿੱਡ ਭਰ ਕੇ ਰੋਟੀ ਖਾਧੀ ਹੈ। ਮੈਂ ਪੂਰੀ ਤਰ੍ਹਾਂ ਤ੍ਰਿਪਤ ਹਾਂ। ਫਿਰ ਉਹ ਈਰਖਾ ਵਾਲੇ ਸੜੇ ਹੋਏ ਸਿੱਖਾਂ ਨੇ ਆਖਿਆ ਕਿ ਇਹ ਮਨਮਤੀਆ ਤੇ ਝੂਠਾ ਵੀ ਹੈ। ਢਾਈ ਵਰ੍ਹੇ ਹੋ ਗਏ ਇਸ ਦੀ ਰਾਖੀ ਕਰਦਿਆਂ, ਕਦੀ ਪੰਗਤ ਵਿਚ ਬੈਠਾ ਇਸ ਨੂੰ ਨਹੀਂ ਵੇਖਿਆ। ਸਾਹਿਬ ਕਹਿਣ ਲੱਗੇ ਕਿ ਜੋਗ ਰਾਮਾ ਤੇਰੇ ਤੇ ਦੋ ਦੋਸ਼ ਲੱਗ ਗਏ ਨੇ। ਇਕ ਮਨ-ਮਤੀਆ ਤੇ ਦੂਜਾ ਝੂਠੇ ਹੋਣ ਦਾ। ਫਿਰ ਜੋਗ ਰਾਮ ਜੋੜਿਆਂ ਵਾਲੀ ਜਗ੍ਹਾ ਤੇ ਜਾ ਕੇ ਖੜਾ ਹੋ ਗਿਆ, ਗਲ ਵਿਚ ਪੱਲਾ ਪਾਇਆ ਹੋਇਆ ਤੇ ਕਮਾਨ ਵਾਂਗੂੰ ਝੁੱਕਿਆ ਹੋਇਆ। ਔਰ ਕਹਿਣ ਲੱਗਾ ਕਿ ਇਹ ਜਿਹੜਾ ਥੜਾ ਬਣਾਇਆ ਹੈ, ਇਹ ਤੁਹਾਡੇ ਦਾਸ ਨੇ

ਬਣਾਇਆ ਹੈ ਤੇ ਸਿੱਖਾਂ ਨੂੰ ਮੈਂ ਇਹ ਬੇਨਤੀ ਕੀਤੀ ਸੀ ਕਿ ਜੂਠੇ ਬਰਤਨ ਇਹ ਥੜੇ ਉਤੇ ਰੱਖ ਦੇਣਾ ਕਰਨਾ। ਫਿਰ ਬਾਹਰੋਂ ਆਏ ਯਾਤਰੂਆਂ ਦੀ ਜਿਹੜੀ ਮਾਇਆ ਇਕੱਠੀ ਹੁੰਦੀ ਹੈ। ਉਸ ਦਾ ਹਿਸਾਬ ਕਰਨ ਲੱਗਿਆਂ ਮੈਨੂੰ ਕਾਫੀ ਟਾਈਮ ਲੱਗ ਜਾਂਦਾ ਹੈ। ਔਰ ਆਏ-ਗਏ ਯਾਤਰੂਆਂ ਨੂੰ ਮੰਜੀ, ਕੋਠੀ ਦੇਣੀ। ਇਹ ਸੇਵਾ ਵੀ ਦਾਸ ਨੇ ਹੀ ਸੰਭਾਲੀ ਹੋਈ ਹੈ। ਇਸ ਲਈ ਮੈਨੂੰ ਕਾਫੀ ਟਾਈਮ ਲੱਗ ਜਾਂਦਾ ਹੈ। ਇਸ ਤੋਂ ਬਾਅਦ ਜਦੋਂ ਸੰਗਤ ਚਲੀ ਜਾਂਦੀ ਹੈ, ਉਦੋਂ ਤਮਾਮ ਦਰੀਆਂ, ਚਾਦਰਾਂ ਗੁਰਦੁਆਰੇ ਦੀਆਂ ਸੰਭਾਲ-ਸਮੇਟ ਕੇ ਜਦੋਂ ਮੈਂ ਵਿਹਲਾ ਹੁੰਦਾ ਹਾਂ ਤੇ ਉਦੋਂ ਬਾਰ੍ਹਾਂ ਇਕ ਵਜੇ ਦਾ ਸਮਾਂ ਹੋਇਆ ਹੁੰਦਾ ਹੈ ਤੇ ਤਮਾਮ ਲੋਕ ਗੁਰੂ ਦੀ ਗੋਦ ਵਿਚ ਬੈਠ ਕੇ ਆਰਾਮ ਕਰ ਰਹੇ ਹੁੰਦੇ ਨੇ, ਸਾਰੀ ਕਾਇਨਾਤ ਸੁੱਤੀ ਹੁੰਦੀ ਹੈ ਤੇ ਮੈਂ ਉਸ ਵੇਲੇ ਇਕ ਸੁੱਚਾ ਪੱਤਰ ਲੈ ਕੇ ਇਸ ਥੜੇ ਦੇ ਲਾਗੇ ਬੈਠ ਜਾਂਦਾ ਹਾਂ। ਫਿਰ ਸੁੱਚਾ ਪੱਤਰ ਮੈਂ ਆਪਣੇ ਸੱਜੇ ਪਾਸੇ ਰੱਖ ਲੈਂਦਾ ਹਾਂ ਤੇ ਤੇਰੇ ਸਿੱਖਾਂ ਦੀਆਂ ਜੂਠੀਆਂ ਪੱਤਰਾਂ, ਥਾਲੀਆਂ, ਡੂਨੇ, ਗਿਲਾਸ ਮੈਂ ਫਰੋਲਨੇ ਸ਼ੁਰੂ ਕਰ ਦੇਂਦਾ ਹਾਂ। ਫਿਰ ਕਿਸੇ ਡੂਨੇ ਵਿਚੋਂ ਕਿਸੇ ਸਿੱਖ ਦੀ ਜੂਠੀ ਚਟਨੀ ਮਿਲ ਜਾਂਦੀ ਹੈ। ਉਹ ਮੈਂ ਆਪਣੇ ਸੁੱਚੇ ਪੱਤਰ ਵਿਚ ਰੱਖ ਲੈਂਦਾ ਹਾਂ। ਫਿਰ ਅਗਰ ਕੋਈ ਦਾਲ ਜੂਠੀ ਮਿਲ ਜਾਂਦੀ ਹੈ ਤੇ ਉਹ ਵੀ ਮੈਂ ਸੁੱਚੇ ਪੱਤਰ ਵਿਚ ਰੱਖ ਲੈਂਦਾ ਹਾਂ। ਫਿਰ ਕਿਸੇ ਸਿੱਖ ਦੀ ਥਾਲੀ ਵਿਚੋਂ ਦੋ ਟੁਕੜੇ ਰੋਟੀ ਦੇ ਮਿਲ ਜਾਂਦੇ ਨੇ। ਕਿਸੇ ਥਾਲੀ ਵਿਚੋਂ ਦਸ ਕੁ ਦਾਣੇ ਚਾਵਲਾਂ ਦੇ ਮਿਲ ਜਾਂਦੇ ਨੇ ਤੇ ਉਹ ਸਭ ਕੁਝ ਮੈਂ ਆਪਣੀ ਸੁੱਚੀ ਪੱਤਰ ਤੇ ਰੱਖ ਲੈਂਦਾ ਹਾਂ। ਜਦੋਂ ਮੇਰਾ ਪੇਟ ਭਰਨ ਜੋਗਾ ਅੰਨ ਇਕੱਠਾ ਹੋ ਜਾਂਦਾ ਹੈ, ਉਦੋਂ ਮੈਂ ਗੁਰੂ ਨਾਨਕ ਅੱਗੇ ਅਰਦਾਸ ਕਰਦਾ ਹਾਂ ਤੇ ਅਰਦਾਸ ਕਰਦਾ ਹਾਂ ਤੁਹਾਡੇ ਚਰਨ ਕਮਲਾਂ ਵਿਚ। ਫਿਰ ਵਾਹਿਗੁਰੂ ਦੀ ਟੇਕ ਲੈ ਕੇ ਮੈਂ ਤੁਹਾਡੇ ਸਿੱਖਾਂ ਦੀ ਜੂਠ ਢਿੱਡ ਭਰ ਕੇ ਛਕਦਾ ਹਾਂ। ਔਰ ਜਦੋਂ ਮੇਰਾ ਮਨ ਭਰ ਜਾਂਦਾ ਹੈ, ਜਦੋਂ ਮੇਰਾ ਮਨ ਤ੍ਰਿਪਤ ਹੋ ਜਾਂਦਾ ਹੈ ਫਿਰ ਮੈਂ ਰਾਤ ਅਰਾਮ ਕਰਦਾ ਹਾਂ। ਹਜ਼ੂਰ ਮੈਨੂੰ ਢਾਈ ਵਰ੍ਹੇ ਹੋ ਗਏ ਨੇ ਤੁਹਾਡੇ ਸਿੱਖਾਂ ਦੀ ਜੂਠ ਖਾਂਦਿਆਂ। ਫਿਰ ਸਾਹਿਬ ਜੀ ਪੁੱਛਣ ਲੱਗੇ, "ਤੂੰ ਜੂਠ ਕਿਉਂ ਖਾਂਦਾ ਹੈਂ ?" ਫਿਰ ਜੋਗ ਰਾਮ ਕਹਿਣ ਲੱਗਾ ਕਿ ਮੇਰੇ ਅੰਦਰ ਦੋ ਭੂਤਨੇ ਵੜ ਗਏ ਸਨ। ਇਕ "ਜ਼ਾਤੀ ਅਭਿਮਾਨ ਦਾ ਭੂਤਨਾ" ਤੇ ਇਕ "ਛੂਆ-ਛਾਤ ਦਾ ਭੂਤਨਾ"। ਔਰ ਇਹ ਭੂਤਨੇ ਮੇਰੇ ਅੰਦਰੋਂ ਉਦੋਂ ਤੱਕ ਨਹੀਂ ਸੀ ਨਿਕਲ ਸਕਦੇ ਜਿੰਨਾ ਚਿਰ ਤੁਹਾਡੇ ਸਿੱਖਾਂ ਦੀ ਇਹਨਾਂ ਨੂੰ ਜੂਠ ਨਾ ਖਵਾਈ ਜਾਵੇ। ਉਨਾ ਚਿਰ ਮੇਰੀ ਸਮ-ਦ੍ਰਿਸ਼ਟੀ ਨਹੀਂ ਸੀ ਹੁੰਦੀ। ਉਨਾ ਚਿਰ ਮੇਰੀ ਸਮਾਨ ਅਵਸਥਾ ਨਹੀਂ ਸੀ ਬਣਦੀ। ਮੇਰੇ ਅੰਦਰੋਂ ਇਹ ਦੋਵੇਂ ਭੂਤਨੇ ਨਹੀਂ ਸੀ ਨਿਕਲਦੇ। ਇਸ ਲਈ ਮੈਂ ਢਾਈ ਵਰ੍ਹਿਆਂ ਤੋਂ ਤੁਹਾਡੇ ਸਿੱਖਾਂ ਦੀ ਜੂਠ ਖਾ ਰਿਹਾ ਹਾਂ। ਫਿਰ ਸਾਹਿਬ ਤਖਤ ਤੋਂ ਉੱਠ ਖਲੋਤੇ ਤੇ ਜੋਗ ਰਾਮ ਨੂੰ ਗਲਵਕੜੀ ਵਿਚ ਲੈ ਲਿਆ। ਔਰ ਕਿਹਾ, "ਜੋਗ ਰਾਮਾ ! ਹੁਣ ਤੇਰੇ ਅੰਦਰੋਂ ਉਹ ਭੂਤਨੇ ਨਿਕਲ ਗਏ ਨੇ ਤੇ ਤੇਰੇ ਅੰਦਰ ਹੁਣ ਗੁਰੂ ਦੀ ਜੋਤ ਦਾ ਵਾਸਾ ਹੋ ਗਿਆ ਹੈ। ਇਸ ਲਈ ਜੋਤ ਨੂੰ ਜੂਠਾ ਭੋਜਨ ਨਹੀਂ ਦੇਣਾ, ਸੁੱਚੇ ਭੋਜਨ ਦਾ

ਭੋਗ ਲਵਾਉਣਾ ਹੈ। ਸੋ ਉਸੇ ਵਕਤ ਸਰਕਾਰ ਨੇ ਸੁੱਚਾ ਥਾਲ ਮੰਗਵਾ ਕੇ ਜੋਗ ਰਾਮ ਨੂੰ ਦਿੱਤਾ। ਇਸ ਨੇ ਛਕਿਆ ਤੇ ਇਸ ਦਾ ਨਾਮ ਵੀ ਗੁਰੂ ਨਾਲ ਅਮਰ ਹੋ ਗਿਆ।

ਸੋ ਗੁਰੂ ਕੇ ਪਿਆਰਿਓ ! ਇਸ ਤੋਂ ਸਾਨੂੰ ਇਹ ਸਿਖਿਆ ਮਿਲਦੀ ਹੈ ਕਿ ਅਗਰ ਇਨਸਾਨ ਨੇ ਆਪਣੇ ਆਪ ਨੂੰ ਚੰਗਾ ਬਣਾਉਣ ਦਾ ਦ੍ਰਿੜ੍ਹ ਇਰਾਦਾ ਕੀਤਾ ਹੈ ਤਾਂ ਵਾਹਿਗੁਰੂ ਵੀ ਆਪ ਉਸਦੀ ਸਹਾਇਤਾ ਕਰਦੇ ਨੇ। ਜੇਕਰ ਉਸ ਨੇ ਆਪਣੇ ਮਨ ਵਿਚ ਇਹ ਖਿਆਲ ਰਖਿਆ ਹੋਵੇ ਕਿ ਮੈਂ ਤਾਂ ਬੜੀ ਕੋਸ਼ਿਸ਼ ਕਰਦਾ ਹਾਂ, ਪਰ ਮੈਨੂੰ ਇਹ ਚੀਜ਼ ਦੀ ਪ੍ਰਾਪਤੀ ਨਹੀਂ ਹੁੰਦੀ। ਸਿੱਖੋ ! ਕੋਸ਼ਿਸ਼ ਦੇ ਨਾਲ-ਨਾਲ ਤੁਹਾਡੇ ਇਰਾਦੇ ਵੀ ਦ੍ਰਿੜ੍ਹ ਹੋਣੇ ਚਾਹੀਦੇ ਨੇ, ਤਾਂ ਹੀ ਤੁਸੀਂ ਵੀ ਜੋਗ ਰਾਮ ਵਾਂਗੂੰ ਆਪਣੇ ਅੰਦਰ ਦੇ ਕਈ ਪ੍ਰਕਾਰ ਦੇ ਔਗੁਣਾਂ ਨੂੰ ਖਤਮ ਕਰ ਸਕੋਗੇ ਤੇ ਗੁਰੂ ਦੀ ਪ੍ਰਾਪਤੀ ਕਰ ਸਕੋਗੇ।



# ਸੇਠ ਦੇ ਘਰ ਸੇਠ ਕਿਉਂ ਜਾਏ ?

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਜਿਸ ਵਿਚ ਹਰ ਇਕ ਮਨੁੱਖ ਆਪਣੇ ਆਪ ਨੂੰ ਸੁਲਝਿਆ ਹੋਇਆ ਵੇਖ ਰਿਹਾ ਹੈ। ਭਾਵੇਂ ਉਹ ਕਾਰੋਬਾਰੀ ਕੰਮ ਹੋਣ ਤੇ ਭਾਵੇਂ ਉਹ ਨਿੱਜੀ ਜ਼ਿੰਦਗੀ ਦੇ ਕੰਮ ਹੋਣ। ਉਹ ਸੰਸਾਰਿਕ ਦੁਨੀਆਂ ਵਿਚ ਇੰਨਾ ਕੁ ਉਲਝ ਗਿਆ ਹੈ ਕਿ ਉਸ ਕੋਲ ਗੁਰਦੁਆਰੇ ਜਾਣ ਲਈ ਵੀ ਟਾਈਮ ਨਹੀਂ ਹੈ। ਜਿਸ ਪਰਮੇਸ਼ਰ ਨੇ ਉਸ ਨੂੰ ਇਹ ਜੀਵਨ, ਇਹ ਦੁਨੀਆਂ ਦਿੱਤੀ, ਉਸ ਵਾਸਤੇ ਹੀ ਇਸ ਮਨੁੱਖ ਕੋਲ ਟਾਈਮ ਹੈ ਨਹੀਂ। ਉਦਾਹਰਣ ਵਜੋਂ "ਗਿ: ਮਾਨ ਸਿੰਘ ਜੀ ਝੌਰ" ਦੱਸਦੇ ਹਨ ਕਿ ਮੈਂ ਦਿੱਲੀ ਵਿੱਚ ਕਈ ਸਿੱਖ ਵੇਖੇ ਸਨ ਜਿਹੜੇ ਰੋਜ਼ਾਨਾ ਗੁਰਦੁਆਰੇ ਆਉਂਦੇ ਸਨ। ਲੇਕਿਨ ਹੁਣ ਨਹੀਂ ਆਉਂਦੇ ਸਨ ਤੇ ਗਿਆਨੀ ਜੀ ਨੇ ਉਹਨਾਂ ਕੋਲੋਂ ਪੁਛਿਆ ਕਿ ਸਰਦਾਰ ਜੀ ਕੀ ਗੱਲ ਹੋਈ, ਹੁਣ ਗੁਰਦੁਆਰੇ ਨਹੀਂ ਆਉਂਦੇ ? ਤਾਂ ਉਹ ਅੱਗੋਂ ਕਹਿਣ ਲੱਗਾ ਕਿ ਮਹਾਰਾਜ ਨੇ ਬੜੀ ਕ੍ਰਿਪਾ ਕੀਤੀ ਹੈ। ਧੰਨ-ਪਦਾਰਥ ਵੀ ਦਿੱਤਾ ਹੈ ਤੇ ਹੁਣ ਅਸੀਂ ਕੋਠੀ ਵੀ ਬਣਾ ਲਈ ਹੈ ਤੇ ਉਸ ਕਮਰੇ ਵਿੱਚ ਅਸੀਂ "ਗੁਰੂ ਗ੍ਰੰਥ ਸਾਹਿਬ ਜੀ" ਵੀ ਰੱਖ ਲਏ ਹਨ। ਇਸ ਲਈ ਹੁਣ ਗੁਰਦੁਆਰੇ ਆਉਣ ਦੀ ਲੋੜ ਨਹੀਂ ਰਹੀ। ਮਹਾਰਾਜ ਦੇ ਦਰਸ਼ਨ ਅਸੀਂ ਘਰ ਹੀ ਕਰ ਲੈਂਦੇ ਹਾਂ। ਤਾਂ ਗਿਆਨੀ ਜੀ ਉਸ ਨੂੰ ਕਹਿਣ ਲੱਗੇ ਕਿ ਸਰਦਾਰ ਘਾਟੇ ਵਿਚ ਰਿਹਾ ਹੈਂ ! ਕੀ ਹੋ ਗਿਆ ਜੇਕਰ ਤੂੰ ਕੋਠੀ ਬਣਾ ਲਈ ? ਕੀ ਹੋ ਗਿਆ ਜੇਕਰ ਤੂੰ "ਗੁਰੂ ਗ੍ਰੰਥ ਸਾਹਿਬ ਜੀ" ਦਾ ਕਮਰਾ ਵੀ ਬਣਾ ਲਿਆ ? ਇਹ ਗੱਲ ਚੰਗੀ ਹੈ ਕਿ "ਗੁਰੂ ਗ੍ਰੰਥ ਸਾਹਿਬ" ਘਰ ਵਿਚ ਹੋਣੇ ਚਾਹੀਦੇ ਹਨ। ਇਸ ਨਾਲ ਚੰਗੇ ਸੰਸਕਾਰ ਬਣੇ ਰਹਿੰਦੇ ਹਨ। ਪਰ ਮੈਂ ਕਿਹਾ ਸਰਦਾਰਾ........ ਜਿਹੜਾ ਬਚਨ ਸਾਹਿਬ ਲਿਖ ਗਏ ਸੀ ਨਾ :

"ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥"

(ਪੰਨਾ ੬੯੪)

ਕੋਠੀ ਵਿਚ ਤੂੰ "ਗੁਰੂ ਗ੍ਰੰਥ ਸਾਹਿਬ" ਦਾ ਕਮਰਾ ਬਣਾ ਕੇ ਸਤਿਸੰਗਤ ਵਿਚ ਆਉਣਾ ਛੱਡ ਦਿੱਤਾ ਹੈ ਨਾ, ਇਹ ਤੂੰ ਗੁਰਮਤਿ ਦੇ ਅਸੂਲਾਂ ਦੇ ਉਲਟ ਕਰਨ ਲੱਗ ਪਿਆ ਹੈਂ। ਮੇਰਾ ਬਾਪੂ ਤਾਂ ਕਹਿੰਦਾ ਹੈ :

(੧) "ਸਤਿਸੰਗਤੀ ਸੰਗਿ ਹਰਿ ਧਨੁ ਖਟੀਐ"

(ਪੰਨਾ ੭੩੪)

ਹੇ ਬੇਖਬਰ ਮਨ, ਸਿਮਰ ਉਸ ਸਤਿਨਾਮ-ਵਾਹਿਗੁਰੂ ਨੂੰ ! ਤੂੰ ਮੋਹ ਦੇ ਜਾਲ ਵਿੱਚ ਫਸਿਆ ਹੋਇਆ ਕਿਧਰ ਦੌੜਦਾ ਫਿਰਦਾ ਹੈਂ !

(੨) "ਮੂਰਤ ਘਰੀ ਚਸਾ ਪਲੁ ਸਿਮਰਨ
ਰਾਮ ਨਾਮੁ ਰਸਨਾ ਸੰਗਿ ਲਉ॥"

'ਮੂਰਤ' ਮਤਲਬ...... "ਮਹੂਰਤ"। ਭਾਵ ਕਿ ਸਮੇਂ ਦਾ ਥੋੜ੍ਹਾ ਜਿਹਾ ਹਿੱਸਾ। ਇਸ ਲਈ ਤੂੰ ਮਹੂਰਤ ਹੀ ਸਿਮਰ ਲੈ, ਜਿੰਨਾ ਚਿਰ ਤੈਨੂੰ ਅੱਖ ਝਪਕਦਿਆਂ ਲੱਗਦਾ ਹੈ, ਓਨਾ ਚਿਰ ਹੀ ਸਿਮਰ ਲੈ।

(੩) "ਹੋਛਉ ਕਾਜੁ ਅਲਪ ਸੁਖ ਬੰਧਨ
ਕੋਟਿ ਜਨੰਮ ਕਹਾ ਦੁਖ ਭੰਉ॥"

ਭਾਵ ਕਿ ਐ ਮਨੁੱਖ ! ਤੂੰ ਝੂਠਿਆਂ ਕਾਰਜਾਂ ਵਿਚ, ਤੂੰ ਨਿਕੰਮਿਆਂ ਕੰਮਾਂ ਵਿਚ ਲੱਗਾ ਹੋਇਆ ਹੈਂ।

"ਅਲਪ ਸੁਖ"



ਜਿਨ੍ਹਾਂ ਵਿਚੋਂ ਤੈਨੂੰ ਥੋੜ੍ਹਾ ਜਿਹਾ ਸੁਖ ਮਿਲਦਾ ਹੈ। ਫਿਰ ਤੂੰ ਮਸਤ ਹੋ ਜਾਂਦਾ ਹੈ ਤੇ ਉਨੇ ਹੀ ਸੁਖ ਦੇ ਬੰਧਨਾਂ ਵਿਚ ਬੱਝਾ ਰਹਿੰਦਾ ਹੈਂ। ਔਰ ਨਤੀਜਾ ਉਸਦਾ ਇਹ ਹੁੰਦਾ ਹੈ ਕਿ ਤੈਨੂੰ ਫਿਰ ਕਰੋੜਾਂ ਜਨਮ ਲੈਣੇ ਪੈਂਦੇ ਨੇ। ਤੈਨੂੰ ਫਿਰ ਕਰੋੜਾਂ ਜਨਮ ਧਾਰਨੇ ਪੈਣੇ ਨੇ। ਓਏ ! ਥੋੜ੍ਹੇ ਜਿਹੇ ਸੁਖ ਵਾਸਤੇ ਤੂੰ ਕਰੋੜਾਂ ਜਨਮਾਂ ਦਾ ਦੁਖ ਕਿਉਂ ਲੈਂਦਾ ਹੈਂ ? ਥੋੜ੍ਹੇ ਜਿਹੇ ਸੁਖ ਵਾਸਤੇ ਤੂੰ ਕਰੋੜਾਂ ਜਨਮਾਂ ਦੀ ਪੰਡ ਕਿਉਂ ਸਿਰ ਤੇ ਚੁਕਣਾ ਚਾਹੁੰਦਾ ਹੈਂ ?

"ਸਿਖ੍ਯਾ ਸੰਤ"

ਗੁਰਦੇਵ ਜੀ ਤਾਂ ਕਹਿੰਦੇ ਹਨ ਸਾਧਾਂ ਸੰਤਾਂ ਮਹਾਤਮਾ ਦੀ ਤਾਂ ਸਿੱਖਿਆ ਇਹੋ ਹੈ, ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਸਿੱਖਿਆ ਤਾਂ ਇਹੋ

"ਸਿਖ੍ਯਾ ਸੰਤ ਨਾਮੁ ਭਜੁ ਨਾਨਕ
ਰਾਮ ਰੰਗਿ ਆਤਮ ਸਿਉ ਰੰਉ॥"

(ਪੰਨਾ ੧੩੮੭)

ਸਿਮਰ ਨਾਮ। ਆਤਮ ਰੰਗ ਹੋ ਕੇ ਦਿਨੇ ਰਾਤ ਵਾਹਿਗੁਰੂ ਦੇ ਨਾਮ ਦੀ ਤੂੰ ਸੁਰਤੀ ਜੋੜ। ਵਿਹਲੜ ਪੰਥ ਨਹੀਂ ਇਹ ਬਣਾਇਆ, ਕਿਸੇ ਦੇ ਕੰਧੇ ਉਤੇ ਬੋਝ ਨਹੀਂ ਇਹ ਪਾਉਂਦਾ।

"ਉਦਮੁ ਕਰੇਦਿਆ ਜੀਉ ਤੂੰ
ਕਮਾਵਦਿਆ ਸੁਖ ਭੁੰਚੁ॥"

(ਪੰਨਾ ੫੨੨)

ਭਾਵ ਕਿ ਝੂਠੀਆਂ ਆਸਾਂ ਤੂੰ ਛੱਡ ਦੇ, ਉੱਦਮ ਵਿਚ ਹੀ ਤੇਰਾ ਜੀਵਨ ਹੈ। ਔਰ ਉੱਦਮ ਨਾਲ ਕਮਾਈ ਹੋਈ ਰੋਜ਼ੀ ਖਾਣੀ ਤੇਰਾ ਹੱਕ ਹੈ। ਸੁਖ ਨਾਲ ਖਾਹ ਉਸ ਵਿਚੋਂ ਤੇ ਸੁਖ ਦੀ ਹੀ ਨੀਂਦ ਸੌਂ ਤੂੰ। ਜਿਸ ਗੁਰਦੇਵ ਨੇ ਤੈਨੂੰ ਸਭ ਕੁਝ ਬਖਸ਼ਿਆ ਹੈ ਨਾ, ਉਸ ਨਾਲ ਤੂੰ ਆਪਣੀ ਲਿਵ ਜ਼ਰੂਰ ਜੋੜ। ਉਸ ਨੂੰ ਕਦੇ ਤੂੰ ਭੁੱਲ ਨਾ ਜਾਈਂ। ਗਰੀਬ-ਨਿਵਾਜ਼ ਕਿੰਨਾ ਜ਼ਬਰਦਸਤ ਹੁਲਾਰਾ ਦਿੰਦੇ ਨੇ, ਕਿੰਨਾ ਜ਼ਬਰਦਸਤ ਉਪਦੇਸ਼ ਦਿੰਦੇ ਨੇ :

"ਦੇਹ ਨਾ"

ਭਾਵ ਕਿ ਜਿਸ ਦੇਹ ਨੂੰ, ਜਿਸ ਸਰੀਰ ਨੂੰ ਤੂੰ ਰੋਜ਼ ਸਵਾਰਦਾ ਹੈਂ। ਜਿਸ ਦੇਹ ਤੇ ਤੂੰ ਬੜੀਆਂ ਕਰੀਮਾਂ, ਬੜੇ ਲਵੇਂਡਰ ਵਿਕਸੋ ਵਗੈਰਾ ਲਗਾਉਂਦਾ ਹੈ। ਇਸ ਕਾਇਆਂ ਨੇ ਸਦਾ ਨਹੀਂ ਰਹਿਣਾ। ਤੂੰ ਕਿਉਂ ਨਹੀਂ ਸਮਝਦਾ ਕਿ ਉਮਰ ਤੇਰੀ ਤੁਰਦੀ ਜਾ ਰਹੀ ਹੈ। ਜਿਸ ਤਰ੍ਹਾਂ ਨਦੀ ਦਾ ਪਾਣੀ ਤੁਰਦਾ ਜਾ ਰਿਹਾ ਹੈ। ਸਹਿਜੇ-ਸਹਿਜੇ ਆਪਣੀ ਰਫਤਾਰ ਨਾਲ ਸਮੁੰਦਰ ਵਲ ਨੂੰ ਦੌੜਦਾ ਜਾ ਰਿਹਾ ਹੈ ਨਾ। ਇਸੇ ਤਰ੍ਹਾਂ ਤੇਰੀ ਉਮਰ ਵੀ ਪਾਣੀ ਦੀ ਤਰ੍ਹਾਂ ਤੁਰਦੀ ਜਾ ਰਹੀ ਹੈ, ਮੁੱਕਦੀ ਜਾ ਰਹੀ ਹੈ। ਔਰ ਤੈਨੂੰ ਪਤਾ ਨਹੀਂ ਲੱਗ ਰਿਹਾ ? ਜਿਨ੍ਹਾਂ ਜ਼ਮੀਨਾਂ ਦਾ, ਕਿੱਲਿਆਂ ਦਾ ਤੈਨੂੰ ਮਾਣ ਹੈ, ਇਸ ਨੇ ਸਦਾ ਨਹੀਂ ਰਹਿਣਾ। ਜਿੰਨੇ ਰਿਸ਼ਤੇਦਾਰ ਵੀ ਤੂੰ ਆਪਣੇ ਬਣਾਏ ਹੋਏ ਨੇ, ਇਹਨਾਂ ਨੇ ਵੀ ਸਦਾ ਨਹੀਂ ਰਹਿਣਾ। ਔਰ ਅੰਤ ਵੇਲੇ ਤੇਰੇ ਇਹ ਮਿੱਤਰਾਂ ਨੇ ਵੀ ਸਾਥ ਨਹੀਂ ਦੇਣਾ। ਔਰ ਜਿਹੜੇ ਕਾਕੇ ਵਾਸਤੇ ਤੂੰ ਪ੍ਰਤੰਤ ਕਰ ਰਿਹਾ ਹੈਂ, ਜਿਹੜੇ ਕਾਕੇ ਵਾਸਤੇ, ਆਪਣੀ ਇਸਤਰੀ ਵਾਸਤੇ ਤੂੰ ਠੱਗੀਆਂ ਮਾਰ ਰਿਹਾ ਹੈਂ, ਬੜੇ ਬੜੇ ਝੂਠ ਬੋਲ ਰਿਹਾ ਹੈਂ। ਇਹਨਾਂ ਨੇ ਵੀ ਤੇਰਾ ਸਾਥ ਨਹੀਂ ਦੇਣਾ। ਪ੍ਰਤੰਤ ਕਰਕੇ, ਹੇਰਾਫੇਰੀਆਂ ਕਰਕੇ, ਠੱਗੀਆਂ ਕਰਕੇ ਪਰਾਇਆ ਧਨ ਤੂੰ ਲੁੱਟ-ਪੁੱਟ ਕੇ ਘਰ ਲੈ ਆਇਆ ਹੈਂ। ਉਸ ਵਿਚੋਂ ਤੂੰ ਪੁੱਤਰ ਵਾਸਤੇ ਕੱਪੜੇ ਬਣਾ ਦਿੱਤੇ, ਪਤਨੀ ਵਾਸਤੇ ਗਹਿਣੇ ਵੀ ਬਣਾ ਦਿੱਤੇ।

"ਮਨ ਮੇਰੇ ਭੂਲੇ ਕਪਟੁ ਨ ਕੀਜੈ॥"

(ਪੰਨਾ ੬੫੬)

ਭਾਵ ਕਿ ਹੇ ਮੇਰੇ ਭੁਲੇ ਹੋਏ ਮਨਾ ! ਧੋਖੇ ਨਾ ਕਰ। ਬਲਕਿ ਤੂੰ ਆਪਣੇ ਵੱਲ ਵੇਖ ਭਾਵ ਕਿ ਤੂੰ ਆਪਣੀ ਕਾਇਆਂ ਦਾ ਧਿਆਨ ਰੱਖ, ਨਾ ਕਿ ਝੂਠ-ਫਰੇਬਾਂ ਵਿਚ ਤੂੰ ਆਪਣਾ ਸਮਾਂ ਬਰਬਾਦ ਨਾ ਕਰ। ਮਿੰਟ-ਮਿੰਟ ਤੱਕ, ਸਕਿੰਟ-ਸਕਿੰਟ ਤਕ ਤੇਰਾ ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਔਰ ਇਹ ਬੁਢਾਪਾ ਤੈਨੂੰ ਜਿੱਤਦਾ ਆ ਰਿਹਾ ਹੈ। ਤੇ ਜਿਸ ਵੇਲੇ

ਐਂ............ ਬੁਢਾਪੇ ਨੇ ਤੈਨੂੰ ਜਿੱਤ ਲਿਆ, ਫਿਰ ਅੱਖਾਂ ਨੇ ਵੇਖਣਾ ਛੱਡ ਦਿੱਤਾ, ਕੰਨਾਂ ਨੇ ਸੁਣਨਾ ਬੰਦ ਕਰ ਦਿੱਤਾ ਤੇ ਪੈਰਾਂ ਨੇ ਚਲਣਾ ਛੱਡ ਦੇਣਾ ਹੈ। ਉਦੋਂ ਜਿਨ੍ਹਾਂ ਵਾਸਤੇ ਤੂੰ ਇੰਨੀਆਂ ਠੱਗੀਆਂ ਮਾਰੀਆਂ ਨੇ ਉਹਨਾਂ ਨੇ ਤੈਨੂੰ ਪਾਣੀ ਦਾ ਘੁੱਟ ਤੱਕ ਨਹੀਂ ਪੁੱਛਣਾ। ਜਿਸ ਤਰ੍ਹਾਂ ਸੂਰਜ ਇੱਧਰ ਹੋਵੇ ਤਾਂ ਛਾਂ ਦਾ ਰੁੱਖ ਦੂਜੇ ਪਾਸੇ ਹੁੰਦਾ ਹੈ ਤੇ ਸੂਰਜ ਉਧਰ ਹੋਵੇ ਤਾਂ ਛਾਂ ਦਾ ਰੁੱਖ ਫੇਰ ਹੋਰ ਕਿਸੇ ਪਾਸੇ ਵੱਲ ਹੁੰਦਾ ਹੈ। ਜਿਸ ਤਰ੍ਹਾਂ ਸੂਰਜ ਦੇ ਨਿਕਲਣ ਨਾਲ ਦਰੱਖਤਾਂ ਦਾ ਪਰਛਾਵਾਂ ਬਦਲਦਾ ਰਹਿੰਦਾ ਹੈ ਨਾ, ਉਸੇ ਤਰ੍ਹਾਂ ਬਿਪਤਾ ਦੇ ਵੇਲੇ ਜਿਹੜੇ ਮਿੱਤਰ, ਦੋਸਤ, ਭੈਣ-ਭਰਾ, ਸਾਕ-ਸੰਬੰਧੀ ਨੇ ਉਹਨਾਂ ਵੀ ਆਪਣੀ ਥਾਂ ਬਦਲ ਲੈਣੀ ਹੈ। ਉਹਨਾਂ ਨੇ ਤੇਰਾ ਸਾਥ ਨਹੀਂ ਦੇਣਾ। ਤਾਂ ਉਹ ਸਿੱਖ ਕਹਿਣ ਲੱਗਾ, "ਮਹਾਰਾਜ ! ਫਿਰ ਮੈਂ ਕੀ ਕਰਾਂ ?" ਮਹਾਰਾਜ ਕਹਿੰਦੇ ਨੇ :

"ਦੀਨ ਦਇਆਲ ਪੁਰਖ ਪ੍ਰਭ ਪੂਰਨ
ਛਿਨ ਛਿਨ ਸਿਮਰਹੁ ਅਗਮ ਅਪਾਰਹੁ॥"

(ਪੰਨਾ ੧੩੮੮)

ਭਾਵ ਕਿ ਜਿਹੜਾ ਦੀਨ-ਦੁਖੀਆਂ ਉਤੇ ਰਖਿਆ ਕਰਨ ਵਾਲਾ ਹੈ, ਜਿਹੜਾ ਪਾਰਾਵਾਰ ਤੋਂ ਰਹਿਤ ਹੈ, ਉਸ ਨੂੰ ਮਿੰਟ-ਮਿੰਟ ਸਿਮਰੋ। ਔਰ ਜੋ ਸਾਰੇ ਜਗਤ ਦਾ ਮਾਲਿਕ ਹੈ "ਸਾਹਿਬ ਸ੍ਰੀ ਗੁਰੂ ਨਾਨਕ", ਉਹ ਸਾਨੂੰ ਹਲੂਣਾ ਦਿੰਦੇ ਨੇ,ਹੋਕਾ ਦਿੰਦੇ ਨੇ ਕਿ ਵਾਹਿਗੁਰੂ ਦੀ ਸ਼ਰਨ ਵਿਚ ਆਉ।

ਕਰ ਜੋੜਿ ਗੁਰ ਪਹਿ ਕਰਿ ਬਿਨੰਤੀ.............

ਸਾਰੇ ਸ਼ਬਦ ਤੋਂ ਅਸੀਂ ਸਮਝ ਲਿਆ ਹੈ ਨਾ ਕਿ ਮਿੱਤਰ ਨਹੀਂ ਰਹਿਣੇ, ਰਿਸ਼ਤੇਦਾਰ ਨਹੀਂ ਰਹਿਣੇ, ਕਿੱਲੇ ਨਹੀਂ ਰਹਿਣੇ, ਖਜ਼ਾਨੇ ਨਹੀਂ ਰਹਿਣੇ। ਭਾਵ ਕਿ ਜੋ ਕੁਝ ਵੀ ਆਪਾਂ ਸੰਚਨ ਕੀਤਾ ਹੈ, ਇਹ ਕੁਝ ਵੀ ਨਹੀਂ ਰਹਿਣਾ। ਰਹਿਣਾ ਹੈ ਤਾਂ ਕੇਵਲ "ਸਤਿਨਾਮ - ਵਾਹਿਗੁਰੂ"।

'ਮਾਨ ਸਿੰਘ ਜੀ ਝੌਰ' ਇਕ ਹੋਰ ਬਚਨ ਸੁਣਾਉਂਦੇ ਹਨ ਕਿ ਕਬੀਰ ਸਾਹਿਬ ਕੋਲ ਇਕ ਸੇਠ ਜੀ ਆ ਗਏ ਤੇ ਕਹਿਣ ਲੱਗੇ, ਕਬੀਰਾ, ਤੂੰ ਗਰੀਬ ਬੜਾ ਹੈਂ। ਇਸ ਲਈ ਰਹਿਣ ਲਈ ਤੈਨੂੰ ਇਕ ਕਮਰਾ ਵੀ ਦੇ ਦੇਵਾਂਗੇ ਤੇ ਪ੍ਰਸ਼ਾਦਿ-ਪਾਣੀ ਦਾ ਪ੍ਰਬੰਧ ਵੀ ਕਰ ਦੇਵਾਂਗੇ। ਇਹ ਸਭ ਕੁਝ ਸੁਣ ਕੇ ਕਬੀਰ ਮੁਸਕਰਾ ਪਿਆ ਤੇ ਕਹਿਣ ਲੱਗਾ, "ਸੇਠ ਜੀ ! ਜੇ ਮੈਂ ਹੁੰਦਾ ਕੰਗਲਾ, ਜੇ ਮੈਂ ਹੁੰਦਾ ਗਰੀਬੀ ਦਾ ਮਾਰਿਆ ਹੋਇਆ ਤੇ ਰੋਟੀ ਦਾ ਮੁਹਤਾਜ ਤਾਂ ਫਿਰ ਮੈਂ ਤੁਹਾਡੇ ਨਾਲ ਚਲਾ ਚਲਦਾ। ਲੇਕਿਨ ਤੂੰ ਵੀ ਸੇਠ ਹੈਂ ਤੇ ਮੈਂ ਵੀ ਸੇਠ ਹਾਂ। ਇਸ ਲਈ ਸੇਠ ਦੇ ਘਰ ਸੇਠ ਕਿਉਂ ਜਾਵੇ ? ਅੱਗੋਂ ਸੇਠ ਜੀ ਸੁਣ ਕੇ ਕਹਿਣ ਲੱਗੇ ਕਿ ਕਬੀਰਾ....... ਜ਼ਮੀਨ-ਅਸਮਾਨ ਦੇ ਕਲਾਬੇ ਨਾ ਮਿਲਾ। ਤੇਰੇ ਧੀਆਂ-ਪੁੱਤਾਂ ਨੂੰ ਤਾਂ ਦੋ ਵਕਤ ਵੀ ਢਿੱਡ ਭਰ ਕੇ ਰੋਟੀ ਨਹੀਂ ਮਿਲਦੀ ਤੇ ਤੂੰ ਕਹਿੰਦਾ ਹੈਂ ਮੈਂ 'ਸੇਠ' ਹਾਂ। ਕਹਿਣ

ਲੱਗਾ ਕਬੀਰ ਕਿ ਧਨ ਮੇਰੇ ਕੋਲ ਵੀ ਹੈ ਤੇ ਧਨ ਤੇਰੇ ਕੋਲ ਵੀ ਹੈ। ਲੇਕਿਨ ਮੇਰੇ ਤੇ ਤੇਰੇ ਧਨ ਵਿਚ ਫਰਕ ਹੈ। ਕਿਉਂਕਿ ਤੇਰੇ ਧਨ ਨੂੰ ਅੱਗ ਦਾ ਡਰ ਹੈ, ਚੋਰ ਦਾ ਡਰ ਹੈ, ਡਾਕੂ ਦਾ ਡਰ ਹੈ ਤੇ ਮੇਰੇ ਧਨ ਨੂੰ ਇਹਨਾਂ ਸਭ ਚੀਜ਼ਾਂ ਦਾ ਕੋਈ ਵੀ ਡਰ ਨਹੀਂ। ਇਹ ਸੁਣ ਕੇ ਸੇਠ ਦਾ ਮੱਥਾ ਠਣਗਿਆ। ਔਰ ਕਹਿਣ ਲੱਗਾ ਕਿ ਐਸਾ ਧਨ ਕਿਹੜਾ ਹੈ ? ਤਾਂ ਉਸ ਵਕਤ ਕਬੀਰ ਦਾ ਜਵਾਬ ਸੀ ਕਿ :

(੧) "ਅਗਨਿ ਨ ਦਹੈ"

(ਪੰਨਾ ੩੩੬)

ਭਾਵ ਕਿ ਮੇਰੇ 'ਧਨ' ਨੂੰ ਅੱਗ ਨਹੀ ਸਾੜ ਸਕਦੀ।

(੨) "ਪਵਨੁ ਨਹੀ ਮਗਨੈ"

ਭਾਵ ਕਿ ਜਿੰਨੀ ਮਰਜ਼ੀ ਤੇਜ ਹਵਾ ਚਲੇ, ਇਸਨੂੰ ਕਿਸੇ ਵੀ ਤੂਫਾਨ ਦਾ ਡਰ ਨਹੀਂ। ਔਰ ਮੇਰਾ ਜਿਹੜਾ ਧਨ ਹੈ, ਉਸ ਦੇ ਲਾਗੇ ਚੋਰ ਆ ਸਕਦਾ ਨਹੀਂ। ਤਾਂ ਸੇਠ ਨੇ ਕਿਹਾ ਉਹ ਕਿਹੜਾ ਧਨ ਹੈ ? ਤੇ ਕਬੀਰ ਨੇ ਕਿਹਾ :

"ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ॥"

(ਪੰਨਾ ੩੩੬)



ਇਕ ਵਰ੍ਹਾ ਤੇਰੇ ਕੋਲ ਇਹ ਧਨ ਆ ਜਾਵੇਗਾ ਨਾ ਤੇ ਮੁੜ ਕੇ ਇਹ ਵਾਪਿਸ ਨਹੀਂ ਜਾਏਗਾ। ਕਿਉਂਕਿ ਸੇਠਾ, ਜਿਹੜਾ ਧਨ ਮੇਰੇ ਕੋਲ ਹੈ ਉਹ ਹੈ "ਸਤਿਨਾਮ-ਵਾਹਿਗੁਰੂ"! ਔਰ ਇਸ ਧਨ ਨੂੰ ਲੱਭਦੇ-ਲੱਭਦੇ ਸੰਤ, ਸ਼ਿਵਜੀ, ਬ੍ਰਹਮਾ ਦੇ ਚਾਰ ਪੁੱਤਰ ਤੇ ਸਮੇਤ ਬ੍ਰਹਮਾ ਦੇਵ ਨੂੰ ਲੱਭਦੇ ਉਦਾਸੀ ਜਿਹੇ ਹੋ ਗਏ। ਇਹ ਟੱਕਰਾਂ ਮਾਰਦੇ ਰਹੇ, ਲੇਕਿਨ ਇਹਨਾਂ ਨੂੰ ਧਨ ਨਹੀਂ ਲੱਭਿਆ। ਗੁਰਦੇਵ ਜੀ ਕਹਿੰਦੇ ਜਿਸ ਦੇ ਮਨ ਵਿਚ ਆ ਗਿਆ "ਸਤਿਨਾਮ-ਵਾਹਿਗੁਰੂ', ਜਿਸ ਦੀ ਜ਼ਬਾਨ ਤੇ ਆ ਗਿਆ "ਸਤਿਨਾਮ-ਵਾਹਿਗੁਰੂ !

ਇਹ ਜਿਹੜਾ ਨਾਮ ਦਾ ਧਨ ਹੈ, ਤ੍ਰਿਸ਼ਨਾ ਵਿਚ ਸੜਦੇ ਹੋਏ ਮਨ ਵਾਸਤੇ ਪਾਣੀ ਦਾ ਰੂਪ ਹੈ। ਹੇ ਮਨਾ ! ਤੂੰ ਆਪਣੇ ਅੰਦਰ ਨਜ਼ਰ ਮਾਰ ਕੇ ਵੇਖ ਤੇਰੇ ਕੋਲ ਲੱਖਾਂ-ਕਰੋੜਾਂ ਹਾਥੀ ਹੋਣਗੇ, ਘੋੜੇ ਹੋਣਗੇ, ਰੱਥ ਹੋਣਗੇ। ਲੇਕਿਨ ਸਾਡੇ ਮਨ ਵਿਚ ਵੱਸਦਾ ਹੈ ਕੇਵਲ ਸਤਿਨਾਮ-ਵਾਹਿਗੁਰੂ।

"ਹਮ ਘਰਿ ਏਕੁ ਮੁਰਾਰੀ॥' (ਪੰਨਾ ੩੩੬)

ਉਹ ਵਾਹਿਗੁਰੂ ਜਿਸ ਵਾਸਤੇ ਬਾਣੀ ਇਹ ਕਹਿੰਦੀ ਹੈ :

"ਹਰਿ ਧਨ ਕਉ ਉਚਕਾ ਨੇੜਿ ਨ ਆਵਈ॥ "

(ਪੰਨਾ ੭੩੪)

ਇਸ ਧਨ ਦੇ ਕੋਲ ਕਿਸੇ ਵੀ ਚੋਰ ਦਾ ਡਰ ਨਹੀਂ। ਔਰ ਜਿਹੜਾ ਇਹ ਨਾਮ ਧਨ ਛੱਡ ਕੇ ਦੂਜੀਆਂ ਚੀਜ਼ਾਂ ਹੀ ਇਕੱਠੀਆਂ ਕਰਦਾ ਰਹੇਗਾ, ਉਸ ਨੂੰ ਫਿਰ ਕਦੇ ਵੀ ਨਹੀਂ ਇਸ ਨਾਮ ਧਨ ਦੀ ਪ੍ਰਾਪਤੀ ਹੋ ਸਕਦੀ। ਔਰ ਨਾ ਹੀ ਉਸ ਨੂੰ ਵਾਹਿਗੁਰੂ ਦੇ ਦਰਬਾਰ ਵਿਚ ਥਾਂ ਪ੍ਰਾਪਤ ਹੋ ਸਕਦੀ ਹੈ। ਅਗਲੀ ਤੁੱਕ ਵਿਚ ਸਾਹਿਬ ਇਹ ਕਹਿੰਦੇ ਹਨ ਕਿ ਇਸ ਧਨ ਨੂੰ ਦੇਣ ਵਾਲਾ ਵੱਡਾ ਸ਼ਾਹੂਕਾਰ ਕੰਧਾਰਿਆਂ ਦਾ ਮਾਲਕ ਹੈ "ਸਤਿਨਾਮ-ਵਾਹਿਗੁਰੂ"। ਇਹ ਦਇਆ ਕਰਕੇ ਨਾਮ ਦਾ ਧਨ ਦਿੰਦਾ ਹੈ ਤੇ ਉਹ ਇਸ ਧਨ ਦਾ ਫਿਰ ਵਣਜ ਵਪਾਰ ਕਰਦਾ ਹੈ।

ਵਾਹਿਗੁਰੂ ਦੇ ਨਾਮ ਦਾ ਜਿਹੜਾ ਧਨ ਹੈ, ਇਸ ਨੂੰ ਘਾਟਾ ਨਹੀਂ ਆ ਸਕਦਾ, ਇਹ ਸੜ ਨਹੀਂ ਸਕਦਾ। ਇਸ ਨਾਲ:

"ਲੋਕ ਸੁਖੀਆ ਤੇ ਪਰਲੋਕ ਸੁਹੇਲਾ" ਹੋ ਜਾਂਦਾ ਹੈ।

"ਗਿ: ਮਾਨ ਸਿੰਘ ਜੀ ਝੌਰ" ਦੱਸ ਰਹੇ ਹਨ- ਕਿ ਸੰਸਾਰ ਵੱਲ ਜ਼ਰਾ ਕੁ ਨਜ਼ਰ ਮਾਰ ਕੇ ਵੇਖੀਏ ਤਾਂ ਸਾਡੀ ਜ਼ਿੰਦਗੀ ਐਵੇਂ ਦੋ ਜਾਂ ਚਾਰ ਆਦਮੀਆਂ ਦੇ ਹੱਥ ਵਿਚ ਹੀ ਟਿਕੀ ਹੋਈ ਹੈ। ਕੋਈ ਤਾਂ ਸੰਸਾਰ ਤੇ ਇਹੋ ਜਿਹੇ ਲੋਕ ਵੀ ਹਨ ਜਿਹੜੇ ਸੋਚ ਰਹੇ ਹਨ ਕਿ ਸੰਸਾਰ ਨੂੰ ਤਬਾਹ ਕਿਸ ਤਰ੍ਹਾਂ ਕੀਤਾ ਜਾਏ? ਮੈਂ ਕਈ ਵੇਰਾਂ ਬੈਠਾ ਇਹ ਸੋਚਦਾ ਹਾਂ ਕਿ ਇਹ ਨਿੱਕੇ-ਨਿੱਕੇ ਬੱਚੇ, ਸੰਸਾਰ ਦੇ ਬਗੀਚੇ ਦੇ ਫੁੱਲ, ਗਰਾਊਂਡਾਂ ਵਿਚ ਇਹਨਾਂ ਦੀ ਚਹਿਲ-ਪਹਿਲ ਹੈ, ਸਕੂਲਾਂ ਵਿਚ ਇਹਨਾਂ ਦੀ ਚਹਿਲ-ਪਹਿਲ ਹੈ। ਔਰ ਜਿਨ੍ਹਾਂ ਨੇ ਇੰਨੇ ਮਾਰੂ ਹਥਿਆਰ ਬਣਾਏ ਨੇ, ਉਹਨਾਂ ਨੂੰ ਇਹ ਬੱਚੇ, ਉਹਨਾਂ ਨੂੰ ਇਹ ਸੰਸਾਰ, ਉਹਨਾਂ ਨੂੰ ਇਹ ਹੱਸਦੀ ਖੇਡਦੀ ਦੁਨੀਆਂ ਕਿਉਂ ਨਹੀਂ ਚੰਗੀ ਲੱਗਦੀ? ਕਿਉਂ ਉਹ ਇੰਨੇ ਮਾਰੂ ਬਣ ਗਏ? ਇਹ ਜੋ ਕੁਝ ਤਬਾਹੀ ਦਾ ਸਮਾਨ ਤਿਆਰ ਹੋ ਰਿਹਾ ਹੈ, ਇਹ ਜੋ ਕੁਝ ਬਰਬਾਦੀ ਦਾ ਸਮਾਨ ਤਿਆਰ ਹੋ ਰਿਹਾ ਹੈ, ਇਨ੍ਹਾਂ ਆਖਿਰ ਇਕ ਦਿਨ ਚੱਲਣਾ ਹੀ ਹੈ। ਅਗਰ ਕਿਤੇ ਸ਼ਾਂਤੀ ਦੀ ਕੋਈ ਗੱਲ ਹੈ, ਅਗਰ ਕਿਤੇ ਸਬਰ ਸੰਤੋਖ ਦੀ ਕੋਈ ਗੱਲ ਹੈ ਤਾਂ ਉਹ ਕੇਵਲ "ਨਾਨਕ-ਨਿਰੰਕਾਰੀ" ਦਰਬਾਰ ਹੀ ਹੈ ਜਿਸ ਤੋਂ ਇਹ ਹੋਕਾ ਮਿਲਦਾ ਹੈ:

"ਤੁਧੁ ਬਿਨੁ ਦੂਜਾ ਨਾਹੀ ਕੋਇ॥"

(ਪੰਨਾ ੮੯੩)

ਐ ਸਿਰਜਣਹਾਰ! ਤੇਰੇ ਤੋਂ ਵੱਡਾ, ਤੇਰੇ ਤੋਂ ਉੱਚਾ, ਤੇਰੇ ਤੋਂ ਆਲਾ ਹੋਰ ਕੋਈ ਨਹੀਂ।

"ਤੂੰ ਕਰਤਾਰੁ ਕਰਹਿ ਸੋ ਹੋਇ॥"

(ਪੰਨਾ ੭੨੩)

ਤੂੰ ਸੰਸਾਰ ਦਾ ਕਰਤਾਹਾਰ ਹੈਂ। ਜੋ ਤੂੰ ਕਰੇ, ਜੋ ਤੂੰ ਕਰਨਾ ਚਾਹੇ, ਉਹ ਕਰ ਸਕਦਾ ਹੈਂ। ਕਿਉਂਕਿ ਤੂੰ ਸਮਰੱਥ ਹੈਂ। ਔਰ ਤੇਰੇ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਵੀ ਨਹੀਂ। ਮੈਂ

ਖੁਦ ਤੇਰੇ ਸਾਹਮਣੇ ਸਿਰ ਝੁਕਾਉਂਦਾ ਹਾਂ ਤੇ ਇਹ ਉਪਦੇਸ਼ ਕਰਦਾ ਹਾਂ;

"ਸਦਾ ਸਦਾ ਜਪਿ ਨਾਨਕ ਏਕ॥ ੧॥
ਸਭ ਊਪਰਿ ਪਾਰਬ੍ਰਹਮੁ ਦਾਤਾਰੁ॥"

ਪੀਰ-ਫਕੀਰ, ਸੰਤਾਂ-ਮਹਾਤਮਾ, ਦੇਵੀ-ਦੇਵਤਾ, ਪੈਗੰਬਰਾਂ, ਔਲੀਆਂ ਤੋਂ ਅਗਰ ਉਪਰ ਕੋਈ ਹਸਤੀ ਹੈ ਤਾਂ ਉਹ ਕੇਵਲ ਪਾਰਾਵਾਰ ਬ੍ਰਹਮ ਦੀ ਹੈ।

"ਸਭ ਊਪਰਿ ਪਾਰਬ੍ਰਹਮੁ ਦਾਤਾਰੁ॥ ਤੇਰੀ ਟੇਕ ਤੇਰਾ ਆਧਾਰੁ॥'

(ਪੰਨਾ ੭੨੩)

ਭਾਵ ਮੈਨੂੰ ਤੇਰੀ ਹੀ ਟੇਕ ਹੈ, ਤੇਰਾ ਹੀ ਆਸਰਾ ਹੈ। ਔਰ ਤੇਰੇ ਤੋਂ ਬਿਨਾਂ ਮੇਰਾ ਹੋਰ ਕੋਈ ਨਹੀਂ।

"ਮੇਰਾ ਠਾਕੁਰ ਸਭ ਤੇ ਊਚਾ"

ਗੁਰੂ ਕੇ ਸਿੱਖਾ ! ਬੀਤੇ ਹੋਏ ਜ਼ਮਾਨੇ ਨੂੰ ਵੇਖ, ਗੁਜ਼ਰੇ ਹੋਏ ਜ਼ਮਾਨੇ ਨੂੰ ਵੇਖ ਤੇ ਆਉਣ ਵਾਲੇ ਜ਼ਮਾਨੇ ਨੂੰ ਵੀ ਧਿਆਨ ਮਾਰ, ਪਤਾ ਨਹੀਂ ਮਿੰਟ ਵਿਚ ਕੀ ਦਾ ਕੀ ਹੋ ਜਾਣਾ ਹੈ। ਇਸ ਕਰਕੇ ਆਪਣਾ ਕੋਈ ਸਵਾਸ ਵਿਅਰਥ ਨਾ ਗੁਆ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਜੇ ਤੂੰ ਸਿਮਰਨ ਨਹੀਂ ਕੀਤਾ, ਜੇ ਤੈਨੂੰ ਸ਼ਬਦ-ਸੁਰਤ ਦਾ ਗਿਆਨ ਨਹੀਂ ਹੋਇਆ ਤਾਂ ਤੇਰੀ ਜ਼ਿੰਦਗੀ ਵਿਅਰਥ ਹੀ ਚਲੀ ਗਈ।

"ਭਵ ਸਾਗਰ ਨਹੀ ਤਾਰਿਓ ਰੇ"

ਭਾਵ ਕਿ ਉਹਨਾਂ ਦੇ ਯਤਨਾਂ ਨੇ, ਉਹਨਾਂ ਦੇ ਉਪਰਾਲਿਆਂ ਨੇ, ਉਹਨਾਂ ਨੂੰ ਭਵਸਾਗਰ ਤੋਂ ਪਾਰ ਨਹੀਂ ਹੋਣ ਦਿੱਤਾ। ਦਿਖਾਵੇ ਦੇ ਕਰਮ ਉਹ ਬੜੇ ਕਰਦੇ ਸਨ, ਦਿਖਾਵੇ ਦੇ ਧਰਮ ਦੀ ਪਾਲਣਾ ਵੀ ਉਹ ਬੜੀ ਕਰਦੇ ਸਨ ਤੇ ਬਨਾਵਟੀ ਬਣਾਏ ਹੋਏ ਅਸੂਲ, ਬਨਾਵਟੀ ਬਣਾਈਆਂ ਹੋਈਆਂ ਗੱਲਾਂ ਵਿਚ ਉਹ ਆਪਣੇ ਆਪ ਨੂੰ ਬੜਾ ਦ੍ਰਿੜ੍ਹ ਸਮਝਦੇ ਸਨ। ਔਰ ਇਹ ਦਿਖਾਵੇ ਦੀਆਂ ਗੱਲਾਂ ਨੇ ਹੀ ਉਹਨਾਂ ਅੰਦਰ ਹੰਕਾਰ ਪੈਦਾ ਕਰ ਦਿੱਤਾ ਸੀ। ਅੰਦਰ ਹਉਮੈ ਦੀ ਅੱਗ ਬਲ ਪਈ ਤੇ ਇਸ ਅੱਗ ਨੇ ਅੰਦਰ ਮਨ ਸਾੜ ਸੁੱਟਿਆ, ਲੇਕਿਨ ਹਜ਼ੂਰ ਕਹਿੰਦੇ ਨੇ ਜਿਨ੍ਹੇ ਤੈਨੂੰ ਸਵਾਸ ਦਿੱਤੇ, ਜਿਸ ਨੇ ਤੈਨੂੰ ਹਰ ਖੁਸ਼ੀ ਦਿੱਤੀ, ਉਸ ਨੂੰ ਤੂੰ ਕਿਉਂ ਮਨੋਂ ਵਿਸਾਰ ਦਿੱਤਾ ?

ਇਹ ਜਨਮ ਸੀ ਹੀਰਾ, ਇਹ ਜਨਮ ਸੀ ਅਮੋਲਕ ਲਾਲ ਪਰ ਤੂੰ ਇਸ ਨੂੰ ਕੌਡੀਆਂ ਦੇ ਮੁੱਲ ਬੇਕਾਰ ਕਰ ਦਿੱਤਾ। ਤੂੰ ਇਸ ਨੂੰ ਵਿਸ਼ੇ ਵਿਕਾਰਾਂ ਵਿਚ ਰੋੜ੍ਹ ਸੁੱਟਿਆ।

"ਤ੍ਰਿਸਨਾ ਤ੍ਰਿਖਾ

ਭਾਵ ਇਨ੍ਹਾਂ ਭੁੱਲਾ ਤੂੰ ਮਨਾਂ, ਕਿ ਤੈਨੂੰ ਮਾਇਆ ਦੀ ਤ੍ਰਿਸ਼ਨਾ ਲੱਗ ਗਈ। ਫੇਰ ਤੈਨੂੰ

ਪਦਾਰਥ ਛਕਣ ਦੀ ਭੁੱਖ ਲੱਗ ਗਈ। ਫਿਰ ਉਹ ਨਸ਼ੇ ਨੇ ਕੋਈ ਸੁਆਦ ਤੇ ਦੇਣਾ ਹੀ ਸੀ ਨਾ, ਭਾਵੇਂ ਮਿੰਟ ਹੀ ਦੇਵੇ।

"ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ"

(ਪੰਨਾ ੩੩੫)

ਮੁਕਤੀ ਦਾ ਕੀ ਸਾਧਨ ਹੈ ? ਕਲਿਆਣ ਦਾ ਕੀ ਸਾਧਨ ਹੈ ? ਜੰਮਣ-ਮਰਨ ਤੋਂ ਛੁਟਕਾਰਾ ਪਾਉਣ ਦਾ ਕੀ ਸਾਧਨ ਹੈ ? ਇਸ ਦੀ ਕਦੇ ਹਿਰਦੇ ਨੇ ਵਿਚਾਰ ਹੀ ਨਾ ਕੀਤੀ।

"ਉਨਮਤ ਮਾਨ ਹਿਰਿਓ ਮਨ ਮਾਹੀ

ਭਾਵ ਕਿ ਹੰਕਾਰ ਦੀ ਮਸਤੀ ਵਿਚ, ਹੰਕਾਰ ਦੇ ਨਸ਼ੇ ਵਿਚ ਆ ਕੇ ਤੂੰ ਮਨਾਂ, ਅੰਦਰੋਂ ਹੀ ਅੰਦਰ ਲੁੱਟਿਆ ਗਿਆ, ਠੱਗਿਆ ਗਿਆ। ਤੇਰੇ ਜਿਹੜੇ ਗੁਣ ਸੀ ਪਰਉਪਕਾਰਤਾ, ਸਹਿਨਸ਼ੀਲਤਾ ਸੱਚ ਬੋਲਣਾ, ਇਹ ਲੁੱਟ ਲਏ ਦੁਸ਼ਮਣਾਂ ਨੇ ਤੇਰੇ ਗੁਣ।

ਗੁਰ ਕਾ ਸਬਦੁ ਨ ਧਾਰਿਓ ਰੇ॥"

(ਪੰਨਾ ੩੩੫)

ਬਰਬਾਦ ਹੋ ਗਿਆ ਤੂੰ, ਪੂੰਜੀ ਤੇਰੀ ਲੁੱਟੀ ਗਈ, ਸੰਤੋਖ, ਦਇਆ, ਧਰਮ, ਧੀਰਜ ਤੇਰਾ ਲੁੱਟਿਆ ਗਿਆ ਪਰ ਤੂੰ ਗੁਰੂ ਕੇ ਸ਼ਬਦ ਨੂੰ ਧਾਰਨ ਨਾ ਕੀਤਾ।



"ਸੁਆਦ ਲੁਭਤ"

ਇਹ ਬਚਨ ਤੇ ਤੁਸੀਂ ਬੜੀ ਵੇਰਾਂ ਸੁਣਿਆ ਹੋਵੇਗਾ, ਲੇਕਿਨ ਜੋ ਇਸ ਦੇ ਸਹੀ ਅਰਥ ਹਨ ਉਹ ਇਹ ਹਨ ਕਿ ਜਿਹੜਾ ਸੁਆਦਾਂ ਦਾ ਲੋਭੀ ਹੈ ਨਾ, ਉਸ ਨੂੰ ਇੰਦਰੀਆਂ ਪ੍ਰੇਰਣਾ ਕਰਦੀਆਂ ਰਹਿੰਦੀਆਂ ਨੇ। ਅੱਖਾਂ ਰੂਪ ਵੇਖਣ ਵੱਲ ਪ੍ਰੇਰਣਾ ਕਰਦੀਆਂ ਰਹਿੰਦੀਆਂ ਨੇ। ਕੰਨ ਸੁਣਨ ਵੱਲ ਉਸ ਨੂੰ ਪ੍ਰੇਰਣਾ ਕਰਦੇ ਰਹਿੰਦੇ ਨੇ। ਜ਼ਬਾਨ ਕਈ ਤਰ੍ਹਾਂ ਦੇ ਸੁਆਦ ਲੈਣ ਨੂੰ ਪ੍ਰੇਰਨਾ ਕਰਦੀ ਹੈ ਤੇ ਨੱਕ ਸੁਗੰਧੀ ਲੈਣ ਨੂੰ ਪ੍ਰੇਰਣਾ ਕਰਦਾ ਰਹਿੰਦਾ ਹੈ। ਭਾਵ ਕਿ ਜਿੰਨੀਆਂ ਵੀ ਇੰਦਰੀਆਂ ਹਨ ਉਹ ਆਪਣੇ-ਆਪਣੇ ਸੁਆਦ ਲੈਣ ਨੂੰ ਪ੍ਰੇਰਣਾ ਕਰਦੀਆਂ ਰਹਿੰਦੀਆਂ ਨੇ। ਫਿਰ ਇੰਦਰੀਆਂ ਦਾ ਪ੍ਰੇਰਿਆ ਹੋਇਆ ਸ਼ਰਾਬ ਦਾ ਰਸ ਲੈਂਦਾ ਹੈ। ਔਰ ਜਦੋਂ ਉਹ ਇਸ ਦੇ ਨਸ਼ੇ ਵਿਚ ਚੂਰ ਹੋ ਜਾਂਦਾ ਹੈ, ਫਿਰ ਕੁਕਰਮ ਕਰਦਾ ਹੈ। ਤਾਸ਼ ਖੇਡਦਾ ਹੈ ਤੇ ਲੜਦਾ ਵੀ ਹੈ। ਫਿਰ ਕਿਸੇ ਦੀ ਵੀ ਉਸ ਨੂੰ ਲੱਜਾ ਨਹੀਂ ਰਹਿੰਦੀ।

ਮੇਰਾ ਬਾਪੂ ਕਹਿੰਦਾ ਹੈ ਕਿ ਜਿਹੜਾ ਦਿਖਾਵੇ ਦੇ ਕਰਮਾਂ ਤੋਂ ਭੱਜ ਕੇ, ਦਿਖਾਵੇ ਦੇ ਕਰਮਾਂ ਨੂੰ ਛੱਡ ਕੇ ਸਾਧੂ ਸੰਤਾਂ-ਮਹਾਤਮਾਂ ਦੀ ਸੰਗਤ ਵਿਚ ਆ ਜਾਵੇ ਨਾ, ਉਹ ਫਿਰ ਇਨ੍ਹਾਂ ਕੁਕਰਮਾਂ ਤੋਂ ਬਚ ਜਾਂਦਾ ਹੈ। ਐਵੇਂ ਨਹੀਂ ਕਿਹਾ ਗਿਆ ਕਿ :

"ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥"

(ਪੰਨਾ ੧੩੬੯)

ਇਹ ਇਕ ਤਾਰਣਹਾਰ ਚੀਜ਼ ਹੈ। ਇਕ ਘੜੀ ਕਰ ਲੈ, ਅੱਧੀ ਘੜੀ ਕਰ ਲੈ। ਜਿੰਨਾ ਘੱਟ ਤੋਂ ਘੱਟ ਸਮਾਂ ਵੀ ਮਿਲਦਾ ਹੈ, ਉਨੀ ਹੀ ਸਾਧੂ ਦੀ ਸੰਗਤ ਕਰ ਲੈ। ਕਿਉਂਕਿ ਥੋੜ੍ਹੀ ਜਿਹੀ ਵੀ ਸੰਗਤ ਕਰਨ ਨਾਲ ਤੈਨੂੰ ਲਾਭ ਹੀ ਲਾਭ ਪ੍ਰਾਪਤ ਹੋਣਾ ਹੈ। ਇਸ ਵਿਚ ਕੋਈ ਘਾਟਾ ਨਹੀਂ। ਇਹ ਤਰਲਾ ਹੈ, ਇਹ ਅਰਦਾਸ ਹੈ ਕਿ ਜੂਨਾਂ ਵਿਚ ਦੌੜਦੇ ਹੋਏ, ਚੱਕਰ ਕੱਟਦੇ ਹੋਏ ਅਸੀਂ ਥੱਕ ਗਏ ਹਾਂ, ਅਸੀਂ ਲੁੱਟੇ ਗਏ ਹਾਂ।

"ਕਹਿ ਕਬੀਰ ਗੁਰ ਮਿਲਤ ਮਹਾ ਰਸੁ
ਪ੍ਰੇਮ ਭਗਤਿ ਨਿਸਤਾਰਿਓ ਰੇ॥"

(ਪੰਨਾ ੩੩੫)

ਗੁਰੂ ਮਿਲ ਪਿਆ, ਉਸ ਨੇ ਪ੍ਰੇਮਾ-ਭਗਤੀ ਦੇ ਦਿੱਤੀ। ਇਸ ਨੇ ਕਰਨੀ ਸ਼ੁਰੂ ਕਰ ਦਿੱਤੀ। ਫਿਰ ਇਸ ਦਾ ਭਵਸਾਗਰ ਤੋਂ ਬੇੜਾ ਪਾਰ ਹੋ ਗਿਆ। ਇਸ ਲਈ ਬਾਣੀ ਹੋਕਾ ਦਿੰਦੀ ਹੈ।

"ਨਾਨਕ ਏਕ ਸਦਾ ਸਦਾ ਜਪ"

ਇਹ ਭਗਤੀ, ਇਹ ਰਸਤਾ ਅਪਨਾਉਣਾ ਕਿਸ ਤਰ੍ਹਾਂ ਹੈ? ਸਾਹਿਬ "ਸ੍ਰੀ ਗੁਰੂ ਹਰਿਗੋਬਿੰਦ ਸਾਹਿਬ" ਸੱਚੇ ਪਾਤਸ਼ਾਹ ਮੀਰੀ-ਪੀਰੀ ਦੇ ਮਾਲਿਕ, ਦੇ ਵੇਲੇ ਇਕ ਸਿੱਖ ਹੋਇਆ, ਜਿਸ ਦੇ ਘਰ ਕੰਨਿਆਂ ਨੇ ਜਨਮ ਲਿਆ। ਜਿਸ ਤਰ੍ਹਾਂ ਕਾਕੇ ਦੇ ਹੋਣ ਤੇ ਖੁਸ਼ੀ ਕਰੀਦੀ ਹੈ ਨਾ, ਜਿਸ ਤਰ੍ਹਾਂ ਕਾਕੇ ਦੇ ਹੋਣ ਤੇ ਸ਼ਗਨ ਕਰੀਦੇ ਹੈ ਨਾ, ਉਸੇ ਤਰ੍ਹਾਂ ਉਸ ਨੇ ਕੰਨਿਆਂ ਦੇ ਵੀ ਸਾਰੇ ਸ਼ਗਨ ਕੀਤੇ। ਇਕ ਨੇ ਪੁਛਿਆ ਕਿ ਇਹ ਕਿਉਂ? ਤਾਂ ਉਹ ਕਹਿੰਦਾ ਮੇਰਾ ਬਾਪੂ ਕਹਿੰਦਾ ਹੈ:

"ਧੀਆ ਪੂਤ ਹਰ ਕੇ ਦੀਏ"

ਧੀ ਹੈ ਜਾਂ ਪੁੱਤਰ ਹੈ, ਇਹ ਸਭ ਵਾਹਿਗੁਰੂ ਦੀ ਹੀ ਦਿੱਤੀ ਹੋਈ ਦਾਤ ਹੈ। ਇਹ ਵਾਹਿਗੁਰੂ ਨੇ ਮੇਰੇ ਘਰ ਦਾਤ ਭੇਜੀ ਹੈ। ਇਸ ਲਈ ਇਸਦਾ ਆਦਰ ਕਰਨਾ ਮੇਰਾ ਫਰਜ਼ ਹੈ। ਮੈਂ ਮਨੁੱਖ ਨੂੰ ਕਈ ਵੇਰਾਂ ਵੇਖਦਾ ਹਾਂ ਕਿ ਇਹ ਜਾਨਵਰਾਂ ਨਾਲੋਂ ਵੀ ਬੜਾ ਨਿਰਾਸ਼ ਰਹਿੰਦਾ ਹੈ। ਤੁਹਾਡੇ ਘਰ ਵਿਚ ਆਲ੍ਹਣੇ ਬਣਾ ਕੇ ਚਿੜੀਆਂ ਬੱਚੇ ਦਿੰਦੀਆਂ ਨੇ। ਦੋ ਬੱਚੇ ਹੁੰਦੇ ਨੇ ਚਿੜੀ ਦੇ। ਇਕ ਨਰ ਤੇ ਇਕ ਮਾਦਾ। ਭਾਵ ਇਕ ਕੁੜੀ ਤੇ ਇਕ ਮੁੰਡਾ। ਤੇ ਉਹ ਚਿੜੀ ਉਡਾਰੀਆਂ ਮਾਰ ਕੇ ਆਪਣੇ ਬੱਚਿਆਂ ਵਾਸਤੇ ਚੋਗਾ ਲਿਆਉਂਦੀ ਹੈ। ਔਰ ਇਕੋ ਜਿਹਾ ਖਾਣਾ ਹੀ ਉਹ ਆਪਣੇ ਦੋਵੇਂ ਬੱਚਿਆਂ ਨੂੰ ਦਿੰਦੀ ਹੈ। ਧੀ ਤੇ ਪੁੱਤਰ ਵਿਚ ਕੋਈ ਫਰਕ ਨਹੀਂ ਸਮਝਦੇ। ਇਹ ਖੂਬੀ ਮਨੁੱਖ ਵਿਚ ਨਹੀਂ ਹੈ। ਮੁੰਡੇ ਦੀ ਨੱਕ ਭਾਵੇਂ ਵੱਗਦੀ ਹੋਵੇ, ਅੱਖਾਂ ਛੋਟੀਆਂ ਹੋਣ, ਨੱਕ ਭਾਵੇਂ ਫਿੰਨਾ ਹੋਵੇ, ਲੇਕਿਨ ਫਿਰ ਵੀ ਉਸ ਨੂੰ ਦੁੱਧ ਪਿਆਉਣਗੇ। ਔਰ ਭਾਵੇਂ ਹੀਰੇ ਵਰਗੀ ਕੁੜੀ ਹੋਵੇ, ਉਸਨੂੰ ਕਦੇ ਲੱਸੀ ਤੱਕ ਨਹੀਂ ਪਿਆਉਣਗੇ। ਆਪਣੀ ਔਲਾਦ ਵਿਚ ਫਰਕ ਪਾ ਦਿੱਤਾ ਇਸ ਸਿਆਣੇ ਨੇ, ਦਾਨੇ,

ਚੰਦਰਮਾ ਤੱਕ ਉੱਡ ਕੇ ਜਾਣ ਵਾਲੇ ਨੇ।

"ਮਾਨ ਸਿੰਘ ਜੀ ਝੌਰ" ਇਸ ਤੇ ਇਕ ਬਚਨ ਸੁਣਾਉਂਦੇ ਹਨ ਕਿ ਡਾ. ਮੰਗਲ ਸਿੰਘ ਸਾਹਿਬ ਹੁੰਦੇ ਸੀ ਮੰਡੀ ਕਾਮੋ ਕੀ। ਔਰ ਉਥੇ ਇਕ ਅਮਰ ਸਿੰਘ ਵੀ ਹੁੰਦੇ ਸਨ, ਜਿਨ੍ਹਾਂ ਦਾ ਵੱਡਾ ਚੌਲਾਂ ਦਾ ਕਾਰਖਾਨਾ ਸੀ। ਇਕ ਦਿਨ ਅਮਰ ਸਿੰਘ ਦੀ ਕੁੜੀ ਬੀਮਾਰ ਹੋ ਗਈ ਤੇ ਡਾ: ਮੰਗਲ ਸਿੰਘ ਨੂੰ ਉਹ ਨਾਲ ਲੈ ਗਏ। ਡਾ: ਮੰਗਲ ਸਿੰਘ ਨੇ ਦਵਾਈ ਦਿੱਤੀ ਤੇ ਅਮਰ ਸਿੰਘ ਨੇ ਤੁਰਨ ਲੱਗਿਆਂ ਢਾਈ ਰੁਪਏ ਫੜਾ ਦਿੱਤੇ ਡਾ: ਸਾਹਿਬ ਨੂੰ। ਪਰ ਡਾ: ਮੰਗਲ ਸਿੰਘ ਕਹਿਣ ਲੱਗਾ ਕਿ ਮੇਰੀ ਫੀਸ ਤਾਂ ਪੰਜ ਰੁਪਏ ਹੈ। ਤਾਂ ਅੱਗੋਂ ਅਮਰ ਸਿੰਘ ਕਹਿਣ ਲੱਗਾ ਜੇ ਤਾਂ ਮੁੰਡਾ ਬੀਮਾਰ ਹੁੰਦਾ ਤੇ ਮੈਂ ਪੰਜ ਰੁਪਏ ਹੀ ਦੇ ਦੇਣੇ ਸੀ ਪਰ ਹੁਣ ਤਾਂ ਕੁੜੀ ਬੀਮਾਰ ਹੈ। ਤੇ ਫਿਰ ਉਹ ਡਾਕਟਰ ਵੀ ਫੌਜੀ ਕਿਸਮ ਦਾ ਸੀ। ਤੇ ਕਹਿਣ ਲੱਗਾ ਕਿ ਫਿਰ ਮੈਂ ਵੀ ਇਹੋ ਅਰਦਾਸ ਕਰਦਾ ਹਾਂ ਕਿ ਜਦੋਂ ਵੀ ਬੀਮਾਰ ਹੋਵੇ, ਤੇਰਾ ਮੁੰਡਾ ਹੀ ਬੀਮਾਰ ਹੋਵੇ। ਵਾਹਿਗੁਰੂ ਕਰੇ ਤੇਰੀ ਕੁੜੀ ਨਾ ਬੀਮਾਰ ਹੋਵੇ। ਮੇਰੇ ਢਾਈ ਰੁਪਏ ਤੇ ਨਾ ਮਾਰੇ ਜਾਂਦੇ। ਇਸ ਨੇ ਆਪਣੀ ਔਲਾਦ ਵਿੱਚ ਫਰਕ ਪਾ ਦਿੱਤਾ। ਲੇਕਿਨ ਮੈਂ ਤੁਹਾਨੂੰ ਇਕ ਗੁਰਮਤੀਏ ਦਾ ਬਚਨ ਵੀ ਸੁਣਾ ਰਿਹਾ ਹਾਂ ਕਿ ਉਸ ਦੇ ਘਰ ਕੁੜੀ ਨੇ ਜਨਮ ਲਿਆ, ਲੇਕਿਨ ਉਸ ਨੇ ਸਾਰੇ ਸ਼ਗਨ ਸਵਾਰਥ ਉਸੇ ਤਰ੍ਹਾਂ ਹੀ ਕੀਤੇ, ਜਿਸ ਤਰ੍ਹਾਂ ਇਕ ਮੁੰਡੇ ਦੇ ਜੰਮਣ ਤੇ ਕਰੀਦੇ ਹਨ। ਜਿਸ ਵੇਲੇ ਉਸ ਲੜਕੀ ਨੇ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ ਤਾਂ ਉਸ ਗੁਰਮਤੀਏ 'ਪਿਉ' ਨੇ, ਗੁਰਮਤੀਆ 'ਮਾਂ' ਨੇ ਉਸ ਨੂੰ ਵਾਹਿਗੁਰੂ ਕਹਿਣਾ ਸਿਖਾਇਆ। ਔਰ ਉਹ ਜ਼ਰਾ ਕੁ ਹੋਰ ਵੱਡੀ ਹੋਈ ਤੇ ਫਿਰ ਉਹਨਾਂ ਨੇ 'ਮੂਲ-ਮੰਤਰ' ਕੰਠ ਕਰਾਉਣਾ ਕੀਤਾ। ਔਰ ਜਦੋਂ ਉਸ ਦਾ ਵਿਆਹ ਦਾ ਵੇਲਾ ਆਇਆ ਨਾ, ਉਦੋਂ ਤੱਕ ਉਹ ਸਾਰੇ ਪਾਠ ਜ਼ਬਾਨੀ ਕੰਠ ਕਰ ਚੁੱਕੀ ਸੀ। ਰੋਜ਼ਾਨਾ ਨਿਤਨੇਮ ਦੇ ਨਾਲ ਸੁਖਮਨੀ ਸਾਹਿਬ ਦਾ ਪਾਠ ਵੀ ਕਰੇ ਉਹ। ਮਾਪਿਆਂ ਦੇ ਘਰ ਨੂੰ ਉਸ ਨੇ ਸਵਰਗ ਬਣਾ ਦਿੱਤਾ। ਇਹ ਸਿਖਿਆ ਉਸ ਗੁਰਮਤੀਏ ਮਾਂ ਦੀ ਤੇ ਪਿਤਾ ਦੀ ਸੀ ਜਿਨ੍ਹਾਂ ਨੇ ਧੀ ਅਤੇ ਪੁੱਤਰ ਵਿੱਚ ਫਰਕ ਨਾ ਕਰਦੇ ਹੋਏ ਉਸ ਨੂੰ ਸਾਰੀ ਸਿਖਿਆ ਗ੍ਰਹਿਣ ਕਰਵਾਈ। ਕਿਸੇ ਵੀ ਕੰਮ ਤੋਂ ਪਿਛੇ ਨਾ ਰਹਿਣ ਦਿੱਤਾ ਉਸ ਨੂੰ। ਔਰ ਜੇਕਰ ਕੋਈ ਮਨਮੁਖ ਹੁੰਦਾ ਤਾਂ ਉਹ ਕੇਵਲ ਪੁੱਤਰ ਨੂੰ ਹੀ ਹਰ ਪੱਖ ਤੋਂ ਅੱਗੇ ਰੱਖਦਾ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨਮੁਖਾਂ ਦੀ ਅਵਸਥਾ ਬਿਆਨ ਕਰਦੇ ਹਨ:

"ਸੰਤਾ ਨਾਲਿ ਵੈਰੁ ਕਮਾਵਦੇ
ਸੰਤਾ ਨਾਲਿ ਵੈਰੁ ਕਮਾਵਦੇ.......
ਦੁਸਟਾ ਨਾਲਿ ਮੋਹੁ ਪਿਆਰੁ॥"

(ਪੰਨਾ ੬੪੯)

ਇਹ ਮਨਮੁਖ ਦੀ ਅੰਦਰਲੀ ਅਵਸਥਾ ਹੈ। ਸੰਤਾਂ ਨਾਲ, ਮਹਾਤਮਾ ਨਾਲ, ਨੇਕੀ ਦਾ ਰਾਹ ਦੱਸਣ ਵਾਲਿਆਂ ਨਾਲ ਵੈਰ ਤੇ ਦੁਸ਼ਟਾਂ ਨਾਲ ਗਲਵਕੜੀਆਂ ਪਾ ਕੇ ਮਿਲਦਾ ਹੈ। ਫਿਰ ਸਾਹਿਬਾਂ ਨੇ ਇਹੋ ਜਿਹੇ ਲੋਕਾਂ ਦਾ ਫੈਸਲਾ ਵੀ ਸੁਣਾਇਆ ਹੈ ਕਿ ਇਹੋ ਜਿਹੇ ਲੋਕਾਂ ਨੂੰ ਨਾ ਇਸ ਦੁਨੀਆਂ ਵਿਚ ਸੁਖ ਹੈ ਤੇ ਨਾ ਓਸ ਦੁਨੀਆਂ ਵਿਚ ਸੁਖ ਹੈ। ਜੰਮਣ-ਮਰਨ ਦੇ ਗੇੜ ਵਿਚੋਂ ਉਹ ਕਦੇ ਵੀ ਬਾਹਰ ਨਹੀਂ ਨਿਕਲ ਸਕਦੇ। ਉਹ ਬਾਰ-ਬਾਰ ਮਰਨਗੇ ਤੇ ਬਾਰ-ਬਾਰ ਜਨਮ ਲੈਣਗੇ। ਉਹ ਧੰਨ ਗੁਰੂ ਕੇ ਸਿੱਖ ਨੇ ਜਿਹੜੇ ਬਾਣੀ ਨੂੰ ਆਪਣਾ ਜੀਵਨ ਸਮਝਦੇ ਨੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ :

"ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ
ਮਨਮੁਖਾ ਸਾਦੁ ਨ ਪਾਇਆ॥"

(ਪੰਨਾ ੬੪੪)

ਭਾਵ ਕਿ ਸਭ ਕੁਝ ਘਰ ਵਿਚ ਹੀ ਹੈ। ਲੇਕਿਨ ਫਿਰ ਵੀ ਮਨਮੁਖ ਬਾਹਰ ਨੂੰ ਹੀ ਭਟਕਦਾ ਹੈ। ਬਾਹਰਲੀਆਂ ਚੀਜ਼ਾਂ ਨੂੰ ਹੀ ਮੂੰਹ ਮਾਰਦਾ ਹੈ।

ਲੇਕਿਨ ਜਿਨ੍ਹਾਂ ਨੇ ਅੰਦਰ ਝਾਤੀ ਹੀ ਨਾ ਪਾਈ, ਜਿਨ੍ਹਾਂ ਦੀ ਅੰਦਰ ਸੁਰਤ ਹੀ ਨਾ ਜੁੜੀ, ਜਿਨ੍ਹਾਂ ਨੇ ਅੰਦਰ ਧਿਆਨ ਹੀ ਨਾ ਪਾਇਆ। ਫਿਰ ਉਹਨਾਂ ਦੇ ਘਰ ਵਿਚ ਅੰਮ੍ਰਿਤ ਹੁੰਦਿਆਂ ਹੋਇਆਂ ਵੀ ਉਹ ਪਿਆਸੇ ਰਹੇ। ਕਿਉਂਕਿ ਉਹਨਾਂ ਨੇ ਨਹੀਂ ਧਿਆਇਆ "ਸਤਿਨਾਮ-ਵਾਹਿਗੁਰੂ", ਉਹਨਾਂ ਨੇ ਨਹੀਂ ਅਰਾਧਿਆ "ਸਤਿਨਾਮ-ਵਾਹਿਗੁਰੂ"। ਫਿਰ ਜਿਨ੍ਹਾਂ ਨੇ ਜਪਿਆ ਹੀ ਨਹੀਂ ਤੇ ਉਹਨਾਂ ਨੂੰ ਸੁਆਦ ਕਿਸ ਤਰ੍ਹਾਂ ਆ ਸਕਦਾ ਹੈ ? ਉਹਨਾਂ ਨੂੰ ਨਾਮ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ ? ਇਹ ਪ੍ਰਾਪਤੀ ਤਾਂ ਸਿਰਫ ਉਹਨਾਂ ਨੂੰ ਹੀ ਹੋ ਸਕਦੀ ਹੈ ਜਿਨ੍ਹਾਂ ਨੇ ਆਪਣਾ ਅੰਦਰਲਾ ਜਗਾਇਆ ਭਾਵ ਕਿ ਆਪਣੀ ਅੰਤਰ-ਆਤਮਾ ਨੂੰ ਜਗਾਇਆ। ਉਹਨਾਂ ਨੂੰ ਇਹ ਬੀਰ-ਰਸ ਦੀ ਪ੍ਰਾਪਤੀ ਹੋ ਸਕਦੀ ਹੈ। ਔਰ ਜਿਨ੍ਹਾਂ ਨੇ ਜਗਾਇਆ ਹੀ ਨਹੀਂ ਆਪਣੇ ਆਪ ਨੂੰ ਫਿਰ ਉਹਨਾਂ ਨੂੰ ਸੁਆਦ ਕਿਸ ਤਰ੍ਹਾਂ ਆ ਸਕਦਾ ਹੈ ? ਫਿਰ ਉਹਨਾਂ ਨੂੰ ਗੁਰੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ ?

ਗੁਰੂ ਦੀ ਪ੍ਰਾਪਤੀ ਲਈ ਆਪ ਪਹਿਲਾਂ ਗੁਰੂ ਵਾਲਾ ਬਣਨਾ ਪਵੇਗਾ। ਆਪ ਪਹਿਲਾਂ ਔਗੁਣਾਂ ਨੂੰ ਛੱਡ ਕੇ ਗੁਣਾਂ ਨੂੰ ਅਪਣਾਉਣਾ ਪਵੇਗਾ, ਤਾਂ ਹੀ ਤੁਹਾਡਾ ਜਨਮ ਸਫਲਾ ਹੋ ਸਕੇਗਾ।



# ਅੱਚਲ ਜਗ੍ਹਾ ਦੇ ਕੌਤਕ

ਗੁਰੂ ਕੀ ਪਰਮ ਸਤਿਕਾਰਯੋਗ ਸਾਜੀ-ਨਿਵਾਜੀ ਗੁਰੂ ਕਾ ਸੁੰਦਰ ਰੂਪ ਸਾਧ-ਸੰਗਤ ਜੀਉ ! ਤੁਸੀਂ ਬੜੇ ਭਾਗਾਂ ਵਾਲੇ ਹੋ, ਜੋ ਆਪਣਾ ਕੀਮਤੀ ਤੋਂ ਕੀਮਤੀ ਸਮਾਂ ਵੀ ਗੁਰੂ ਘਰ ਲਗਾਉਂਦੇ ਹੋ। ਲੇਕਿਨ ਜਿਹੜੇ ਗੁਰੂ ਨੂੰ ਛੱਡ ਕੇ ਹੋਰ ਦੁਨੀਆਂ ਦੇ ਪਦਾਰਥਾਂ ਵੱਲ ਆਪਣਾ ਸਮਾਂ ਲਗਾ ਰਹੇ ਹਨ, ਉਸ ਵਿੱਚੋਂ ਸਿਵਾਏ ਨਿਰਾਸ਼ਾ, ਸਿਵਾਏ ਧੋਖੇ ਤੋਂ ਹੋਰ ਕੁਝ ਵੀ ਪ੍ਰਾਪਤ ਨਹੀਂ ਹੋਣਾ। ਕਿਉਂਕ ਇਹ ਸਾਰੇ ਉਹ ਪਦਾਰਥ ਹਨ ਜਿਨ੍ਹਾਂ ਨੇ ਸਾਡਾ ਔਖੇ ਵੇਲੇ ਸਾਥ ਨਹੀਂ ਦੇਣਾ। ਇਹ ਉਹ ਪਦਾਰਥ ਹਨ ਜਿਨ੍ਹਾਂ ਨੇ ਅੰਤ ਵੇਲੇ ਸਾਡੇ ਨਾਲ ਨਹੀ ਜਾਣਾ। ਅਗਰ ਔਖੇ ਵੇਲੇ ਕਿਸੇ ਨੇ ਸਾਥ ਦੇਣਾ ਹੈ, ਅਗਰ ਔਖੇ ਵੇਲੇ ਕਿਸੇ ਨੇ ਕੰਮ ਆਉਣਾ ਹੈ ਤਾਂ ਉਹ ਕੇਵਲ ਤੇ ਕੇਵਲ 'ਗੁਰੂ ਕਾ ਨਾਮ' ਹੈ। ਇਸੇ ਤੇ ਸਾਹਿਬ ਬਚਨ ਕਰਦੇ ਹਨ ਕਿ :

"ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥"

(ਪੰਨਾ ੨੬੮)

ਇਸ ਤੋਂ ਭਾਵ ਹੈ ਕਿ ਜਿਹੜਾ ਆਦਮੀ ਦਰੱਖਤ ਦੀ ਛਾਇਆ ਨਾਲ ਪਿਆਰ ਪਾ ਲੈਂਦਾ ਹੈ ਤਾਂ :

"ਓਹ ਬਿਨਸੈ ਉਹੁ ਮਨਿ ਪਛੁਤਾਵੈ॥"

ਭਾਵ ਕਿ ਬ੍ਰਿਖ ਕੀ ਛਾਇਆ ਨੇ ਸਦਾ ਨਹੀਂ ਰਹਿਣਾ, ਇਸ ਨੇ ਨਸ਼ਟ ਹੋ ਜਾਣਾ ਹੈ। ਔਰ ਜਿਹੜਾ ਨਸ਼ਟ ਹੋ ਜਾਣ ਵਾਲੀ ਛਾਇਆ ਨਾਲ ਪਿਆਰ ਕਰਦਾ ਹੈ, ਉਸ ਨੂੰ ਪਛਤਾਨਾ ਹੀ ਪੈਂਦਾ ਹੈ। ਉਸ ਦੇ ਪੱਲੇ ਸਿਰਫ ਹਾਵੇ ਤੇ ਹੌਕੇ ਹੀ ਰਹਿ ਜਾਣੇ ਨੇ। ਕਿਉਕਿ ਉਸ ਨੇ ਬ੍ਰਿਖ ਦੀ ਛਾਇਆ ਨੂੰ ਸਦੀਵੀ ਜੋ ਸਮਝ ਲਿਆ ਹੈ।

'ਮਾਨ ਸਿੰਘ ਜੀ ਝੌਰ' ਕਹਿੰਦੇ ਨੇ ਮੈਂ ਇਕ ਬਜ਼ੁਰਗਾਂ ਦਾ ਬਚਨ ਸੁਣਿਆ ਹੈ ਕਿ ਜਦੋਂ ਔਖਾ ਵੇਲਾ ਆਉਂਦਾ ਹੈ ਨਾ, ਉਦੋਂ ਸਭ ਕੁਝ ਬਦਲ ਜਾਂਦਾ ਹੈ।

"ਬੁਰੇ ਵਕਤ ਮੇਂ ਕਬ ਕੋਈ ਕਿਸੀ ਕਾ ਯਾਰ ਬਨਤਾ ਹੈ ?"

ਭਾਵ ਕਿ ਜਦੋਂ ਭੈੜਾ ਵੇਲਾ ਆ ਜਾਵੇ, ਮੰਦਾ ਵੇਲਾ ਆ ਜਾਵੇ। ਕਾਲੀਆਂ ਘੜੀਆਂ ਆ ਜਾਣ ਤਾਂ ਉਦੋਂ ਕੌਣ ਕਿਸੇ ਦਾ ਯਾਰ ਬਣਦਾ ਹੈ !



"ਮਰਤੇ ਦਮ ਦੇਖਾ ਹੈ ਆਂਖ ਕੋ,
ਕਿ ਬਦਲ ਜਾਤੀ ਹੈ।"

ਇਸ ਦੇ ਅਰਥ ਹਨ ਕਿ ਜਦੋਂ ਮੌਤ ਦਾ ਵੇਲਾ ਹੁੰਦਾ ਹੈ, ਉਦੋ ਤਾਂ ਅੱਖ ਹੀ ਬਦਲ ਜਾਂਦੀ ਹੈ। ਭਾਵ ਕਿ ਉਦੋਂ ਤਾਂ ਆਪਣੀਆਂ ਅੱਖਾਂ ਪੁੱਠੀਆਂ ਹੋ ਜਾਂਦੀਆਂ ਹਨ। ਡੇਲੇ ਆਪਣੇ ਉਲਟ ਜਾਂਦੇ ਨੇ। ਜਦੋਂ ਕਿ ਅੱਖਾਂ ਹੀ ਬਦਲ ਗਈਆਂ, ਜਿਹੜੀਆਂ ਸਾਡੇ ਨਾਲ ਆਈਆਂ ਸੀ ਤੇ ਜਿਹੜੇ ਇਥੇ ਆ ਕੇ ਅਸੀਂ ਯਾਰ ਦੋਸਤ ਬਣਾਏ ਉਹ ਸਾਡਾ ਕਿੰਨਾ ਕੁ ਸਾਥ ਦੇਣਗੇ ! ਔਰ ਜਿਨ੍ਹਾਂ ਨੂੰ ਤਾਂ ਕੁਝ ਲੱਭ ਗਿਆ ਹੈ, ਉਹ ਇਹ ਗੱਲ ਕਹਿੰਦੇ ਨੇ :

"ਮਾਨਸ ਗਮ ਖਾਰ ਬਦਲ ਜਾਤੇ ਹੈਂ।
ਹਮਦਰਦ ਔਰ ਯਾਰ ਬਦਲ ਜਾਤੇ ਹੈਂ।
ਇਨਸਾਨ ਪੇ ਜਬ ਆਤੀ ਹੈ ਮੁਸੀਬਤ,
ਤੋ ਘਰ ਕੇ ਦਰ ਵ ਦੀਵਾਰ ਬਦਲ ਜਾਤੇ ਹੈਂ।"

ਭਾਵ ਕਿ ਜਦੋਂ ਕਾਲਾ ਵੇਲਾ ਆਉਂਦਾ ਹੈ, ਔਖੀਆਂ ਘੜੀਆਂ ਆਉਂਦੀਆਂ ਨੇ ਤਾਂ ਪਿਆਰਿਓ ਉਦੋਂ ਤਾਂ ਘਰ ਦੀਆਂ ਕੰਧਾਂ ਬਦਲ ਜਾਂਦੀਆਂ ਨੇ, ਯਾਰ ਬਦਲ ਜਾਂਦੇ ਨੇ। ਇਥੋਂ ਤਕ ਕਿ ਪਰਛਾਵੇਂ ਵਰਗੇ ਦੋਸਤ ਵੀ ਬਦਲ ਜਾਂਦੇ ਨੇ। ਫਿਰ ਇਹ ਦੁਨੀਆਂ ਤੇਰਾ ਸਾਥ ਕਿਸ ਤਰ੍ਹਾਂ ਦੇਵੇਗੀ ?

"ਜੈਸੇ ਰੈਣਿ ਪਰਾਹੁਣੇ
ਉਠਿ ਚਲਸਹਿ ਪਰਭਾਤਿ॥
ਕਿਆ ਤੂੰ ਰਤਾ ਗਿਰਸਤ ਸਿਉ
ਸਭ ਫੁਲਾ ਕੀ ਬਾਗਾਤਿ॥"

(ਪੰਨਾ ੫੦)

ਜਿਹੜੇ ਫੁੱਲਾਂ ਦੇ ਬਗੀਚੇ ਹਨ ਨਾ ਭਾਵ ਕਿ ਜਦੋਂ ਉਥੇ ਫੁੱਲ ਖਿੜਦੇ ਹਨ ਤਾਂ ਉਹਨਾਂ ਫੁੱਲਾਂ ਨੇ ਵੀ ਕੋਈ ਦੋ ਚਾਰ ਵਰ੍ਹੇ ਨਹੀਂ ਖਿੜੇ ਰਹਿਣਾ ! ਉਹਨਾਂ ਨੇ ਕੋਈ ਦਸ ਵੀਹ ਵਰ੍ਹੇ ਨਹੀਂ ਖਿੜੇ ਰਹਿਣਾ। ਬਲਕਿ ਉਹਨਾਂ ਦਾ ਖੇੜਾ ਤਾਂ ਐਵੇਂ ਕੁਝ ਪਲਾਂ ਦੀਆਂ ਘੜੀਆਂ ਹੀ ਨੇ। ਆਪਣੀ ਖੁਸ਼ਬੂ ਦੇਣ ਤੋਂ ਬਾਅਦ, ਆਪਣੀ ਸੁਗੰਧੀ ਦੇਣ ਤੋਂ ਬਾਅਦ ਉਹ ਫੁੱਲ ਵੀ ਪੱਤਾ-ਪੱਤਾ ਹੋ ਜਾਂਦੇ ਹਨ। ਉਹ ਫੁੱਲ ਵੀ ਖੇੜਾ-ਖੇੜਾ ਹੋ ਜਾਂਦੇ ਹਨ। ਇਸ ਤੋਂ ਭਾਵ ਹੈ ਕਿ ਜਿਸ ਤਰ੍ਹਾਂ ਉਹਨਾਂ ਫੁੱਲਾਂ ਦਾ ਖੇੜਾ ਥੋੜ੍ਹੇ ਚਿਰ ਦਾ ਹੈ ਨਾ, ਉਸੇ ਤਰ੍ਹਾਂ ਤੇਰਾ ਸੰਸਾਰ ਤੇ ਵਾਸਾ ਵੀ ਥੋੜ੍ਹੇ ਚਿਰ ਦਾ ਹੀ ਹੈ।

"ਕਿਆ ਤੂੰ ਰਤਾ ਗਿਰਸਤ ਸਿਉ
ਸਭ ਫੁਲਾ ਕੀ ਬਾਗਾਤਿ॥
ਮੇਰੀ ਮੇਰੀ ਕਿਆ ਕਰਹਿ

ਜਿਨਿ ਦੀਆ ਸੋ ਪ੍ਰਭੁ ਲੋੜਿ॥'

(ਪੰਨਾ ੫੦)

ਇਹ ਜਿਹੜੀਆਂ ਨਾਸ਼ਵਾਨ ਚੀਜ਼ਾਂ ਨੇ, ਇਸ ਨੂੰ ਮੇਰਾ ਮੇਰਾ ਕਿਉਂ ਕਹਿੰਦਾ ਹੈਂ। ਬਲਕਿ ਜਿਸ ਵਾਹਿਗੁਰੂ ਨੇ ਤੈਨੂੰ ਇਹ ਚੀਜ਼ਾਂ ਦਿੱਤੀਆਂ ਨੇ, ਤੂੰ ਉਸ ਨੂੰ ਯਾਦ ਕਰ। ਜਿਸ ਨੇ ਇਹ ਚੀਜ਼ਾਂ ਬਖਸ਼ੀਆਂ ਨੇ, ਤੂੰ ਉਸ ਨੂੰ ਲੱਭ। ਜਿਸ ਨੇ ਇਹ ਚੀਜ਼ਾਂ ਦੇ ਕੇ ਤੇਰਾ ਮਨ-ਪ੍ਰਚਾਵਾ ਕੀਤਾ ਹੈ, ਤੂੰ ਉਸ ਨੂੰ ਲੱਭ।

"ਜਿਨਿ ਦੀਆ ਸੋ ਪ੍ਰਭੁ ਲੋੜਿ॥
ਸਰਪਰ ਉਠੀ ਚਲਣਾ
ਛਡਿ ਜਾਸੀ ਲਖ ਕਰੋੜਿ॥"

(ਪੰਨਾ ੫੦)

ਇਸ ਤੋਂ ਭਾਵ ਹੈ ਕਿ ਭਾਵੇਂ ਤੂੰ ਲੱਖਾਂ ਦਾ ਹੈਂ ਤੇ ਭਾਵੇਂ ਤੂੰ ਕਰੋੜਾਂ ਦਾ ਹੈਂ ਤੇ ਭਾਵੇਂ ਤੂੰ ਦੁਨੀਆਂ ਦਾ ਬਾਦਸ਼ਾਹ ਹੈਂ। ਲੇਕਿਨ ਇਸ ਦੁਨੀਆਂ ਤੋਂ ਇਕ ਨਾ ਇਕ ਦਿਨ ਜਾਣਾ ਹੀ ਪੈਣਾ ਹੈ, ਇਸ ਦੁਨੀਆਂ ਤੋਂ ਇਕ ਨਾ ਇਕ ਦਿਨ ਜਾਣਾ ਹੀ ਪੈਣਾ ਹੈ, ਇਸ ਦੁਨੀਆਂ ਦੀਆਂ ਬਹਾਰਾਂ ਨੂੰ ਛੱਡਣਾ ਹੀ ਪੈਣਾ ਹੈ। ਇਸ ਨੂੰ ਇਕ ਨਾ ਇਕ ਦਿਨ ਤਿਆਗਣਾ ਹੀ ਪੈਣਾ ਹੈ। ਔਰ ਜਿਨ੍ਹਾਂ ਲੱਖਾਂ ਕਰੋੜਾਂ ਦਾ ਤੈਨੂੰ ਮਾਣ ਹੈ, ਇਹ ਇਥੇ ਹੀ ਰਹਿ ਜਾਣੇ ਨੇ। ਇਸ ਲਈ ਕੋਈ ਆਪਣੇ ਅੰਦਰ ਵੈਰਾਗ ਪੈਦਾ ਕਰ ਤੇ ਉਸ ਨੂੰ ਲੱਭ ਜਿਸ ਨੇ ਤੈਨੂੰ ਮਨੁੱਖ ਬਣਾ ਕੇ ਇਸ ਧਰਤੀ ਤੇ ਭੇਜਿਆ ਹੈ। ਇਹੋ ਸਤਿਗੁਰਾਂ ਦਾ ਉਪਦੇਸ਼ ਹੈ। ਔਰ ਗੁਰੂ ਦਾ ਇਹ ਉਪਦੇਸ਼ ਸੁਣ ਕੇ ਉਹੋ ਜਿਹਾ ਬਣਨਾ ਬੜਾ ਮੁਸ਼ਕਿਲ ਹੈ। ਔਰ ਜਿਨ੍ਹਾਂ ਦੀ ਸਮਝ ਵਿਚ ਆ ਗਿਆ ਤੇ ਫਿਰ ਉਹਨਾਂ ਵਾਸਤੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬਚਨ ਲਿਖਿਆ ਹੈ:

ਫਿਰਿ ਬਾਬਾ ਆਇਆ ਕਰਤਾਰਪੁਰਿ,
ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ,
ਮੰਜੀ ਬੈਠਿ ਕੀਆ ਅਵਤਾਰਾ।

(ਵਾਰ ੧/੩੮)

ਭਾਵ ਕਿ ਭਗਵੇਂ ਕਪੜੇ ਲਾਹ ਦਿੱਤੇ ਤੇ ਗ੍ਰਿਹਸਤੀਆਂ ਵਾਲੇ ਕਪੜੇ ਪਾ ਲਏ ਔਰ ਮੰਜੀ ਉਤੇ ਬੈਠ ਗਏ। ਸਾਧੂ ਤਾਂ ਮੰਜੀ ਉਤੇ ਵੀ ਨਹੀਂ ਬੈਠਦੇ, ਲੇਕਿਨ ਸੱਚੇ ਪਾਤਸ਼ਾਹ ਤਾਂ ਮੰਜੀ ਉਤੇ ਬੈਠ ਗਏ, ਔਰ ਕਿਰਸਾਨੀ ਦਾ ਕੰਮ ਪ੍ਰਾਰੰਭ ਕਰ ਦਿੱਤਾ ਤੇ ਖੇਤੀਬਾੜੀ ਕਰਦਿਆਂ ਕਰਦਿਆਂ, ਆਪ ਦੇ ਕੰਨਾਂ ਵਿਚ ਖਬਰ ਪਹੁੰਚੀ ਕਿ ਬਟਾਲੇ ਤੋਂ ਚਾਰ ਕੁ ਮੀਲ ਚੜ੍ਹਦੇ ਪਾਸੇ ਸਿੱਧਾਂ ਦੀ ਕੋਈ ਜਗ੍ਹਾ ਹੈ। ਔਰ ਉਸ ਜਗ੍ਹਾ ਨੂੰ ਅੱਚਲ ਕਹਿ ਕੇ ਪੁਕਾਰਦੇ

ਨੇ। ਹਾਲਾਂਕਿ ਉਸ ਜਗ੍ਹਾ ਨੇ ਵੀ ਕਿਸੇ ਸਮੇਂ ਖਤਮ ਹੋ ਜਾਣਾ ਹੈ, ਲੇਕਿਨ ਸਿੱਧਾਂ ਨੇ ਉਸ ਜਗ੍ਹਾ ਦਾ ਨਾਮ ਰੱਖਿਆ ਹੈ 'ਅੱਚਲ' ਤੇ ਸਾਹਿਬ ਕਹਿਣ ਲੱਗੇ ਕਿ ਉਥੇ ਬੜਾ ਭਾਰਾ ਮੇਲਾ ਲੱਗਦਾ ਹੈ, ਚਲੋ ਜਾ ਕੇ ਵੇਖੀਏ। ਸਾਹਿਬ ਇਸ ਕਰਕੇ ਉਥੇ ਨਹੀਂ ਗਏ ਕਿ ਜਾ ਕੇ ਪਕੌੜੇ ਖਾਵਾਂਗੇ, ਮਠਿਆਈ ਖਾਵਾਂਗੇ, ਬਲਕਿ ਸਾਹਿਬ ਉਥੇ ਇਸ ਕਰਕੇ ਜਾਇਆ ਕਰਦੇ ਸਨ ਕਿ ਉਥੇ ਬੜੀ ਦੁਨੀਆਂ ਇਕੱਠੀ ਹੋਈ ਹੋਣੀ ਹੈ ਤੇ ਇਸੇ ਬਹਾਨੇ ਅਸੀਂ ਆਪਣੇ ਮਿਸ਼ਨ ਦਾ ਪ੍ਰਚਾਰ ਵੀ ਕਰ ਪਾਵਾਂਗੇ। ਔਰ ਅਗਰ ਅੱਜ ਦੇ ਤੁਸੀਂ ਕੋਈ ਗੁਰੂ ਬਣੇ ਵੇਖੋਗੇ ਨਾ ਤੇ ਅਗਰ ਉਹਨਾਂ ਕਿਸੇ ਮੁਹੱਲੇ ਪ੍ਰਚਾਰ ਕਰਨ ਜਾਣਾ ਹੋਵੇ ਨਾ ਤਾਂ ਸਭ ਤੋਂ ਪਹਿਲਾਂ ਆਪਣੇ ਚਾਰ ਸਿੱਖ ਭੇਜਣਗੇ। ਫਿਰ ਚਾਰ ਮਾਈਆਂ ਵੀ ਭੇਜਣਗੇ ਤੇ ਕਹਿਣਗੇ ਗੁਰੂ ਨੇ ਆਉਣਾ ਹੈ, ਇਸ ਲਈ ਜਸ਼ਨ ਕਰੋ। ਫਿਰ ਉਹ ਮਾਈਆਂ ਜਿਹੜਾ ਉਥੇ ਉਪਦੇਸ਼ ਕਰਦੀਆਂ ਨੇ, ਸੁਣ ਕੇ ਤਨ-ਮਨ ਸੜ ਜਾਂਦਾ ਹੈ। ਕਹਿੰਦੀਆਂ ਨੇ ਭੈਣ........, ਕੀ ਦੱਸਾਂ ਨਿਰਾ ਹੀ ਗੁਰੂ ਨਾਨਕ ਹੈ। ਉਹ ਇਕ ਮੱਲ-ਮੂਤਰ ਦੇ ਥੈਲੇ ਨੂੰ ਗੁਰੂ ਨਾਨਕ ਬਣਾ ਦਿੱਤਾ ਈ। ਆਖਿਰ ਤੂੰ ਕੀ ਵੇਖ ਕੇ ਗੁਰੂ ਨਾਨਕ ਬਣਾ ਦਿੱਤਾ ਹੈ? ਆਖਿਰ ਕਿਸ ਗੱਲ ਉਤੇ ਤੂੰ ਇੰਨੀ ਖੁਸ਼ਾਮਦ ਕਰ ਰਹੀ ਹੈਂ? ਅਸੀਂ ਤਾਂ ਨਾਨਕ ਦੇ ਦਰ ਦੇ ਕੂਕਰ ਨਹੀਂ ਬਣ ਸਕਦੇ ਔਰ ਤੂੰ ਕਹਿ ਦਿੱਤਾ ਹੈ ਕਿ ਨਿਰਾ ਹੀ ਗੁਰੂ ਨਾਨਕ ਹੈ। ਫਿਰ ਬੜੇ ਇਸ਼ਤਿਹਾਰ ਨਿਕਲਦੇ ਨੇ, ਬੜੀ ਚਰਚਾ ਹੁੰਦੀ ਹੈ ਤਾਂ ਜਾ ਕੇ ਗੁਰੂ ਜੀ ਪਹੁੰਚਦੇ ਨੇ। ਲੇਕਿਨ ਅਗਰ ਮੈਂ ਸੱਚੇ ਗੁਰੂ ਵੱਲ ਵੇਖਾਂ ਤਾਂ ਨਾ ਕੋਈ ਇਸ਼ਤਿਹਾਰ, ਨਾ ਹੀ ਕੋਈ **Education** ਕਰਨ ਵਾਲਾ **Educated.** ਬਲਕਿ ਚੁੱਪ-ਚੁਪੀਤੇ ਅੱਚਲ ਬਟਾਲੇ ਆ ਗਏ। ਆਉਣ ਦੀ ਹੀ ਦੇਰ ਸੀ ਕਿ ਸਾਰੇ ਮੇਲੇ ਵਿੱਚ ਅੱਗ ਵਾਂਗੂੰ ਖਬਰ ਫੈਲ ਗਈ ਕਿ ਗੁਰੂ ਨਾਨਕ ਆ ਗਿਆ ਹੈ। ਤ੍ਰਿਪਤਾ ਦਾ ਦੁਲਾਰਾ ਆ ਗਿਆ, ਮਹਿਤਾ ਕਾਲੂ ਚੰਦ ਦਾ ਜਗਤ ਤਾਰਨ ਵਾਲਾ ਕਾਕਾ ਆ ਗਿਆ। ਤਮਾਮ ਦੁਨੀਆਂ ਇਕੱਠੀ ਹੋ ਗਈ। ਟੁੱਟ ਕੇ ਪੈ ਗਈ ਸੱਚੇ ਗੁਰੂ ਦੇ ਦਰਸ਼ਨ ਕਰਨ ਨੂੰ। ਬੜਾ ਭਾਰਾ ਦਰਬਾਰ ਸੱਜਿਆ ਤੇ ਸੱਜੇ ਹੋਏ ਦਰਬਾਰ ਵਿਚ ਨਾਨਕ ਨਿਰੰਕਾਰੀ ਸ਼ੋਭਾ ਕਰ ਰਹੇ ਸਨ ਤੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਗੁਰੂ ਨਾਨਕ ਦੇ ਆਉਣ ਦਾ ਕਿਤੇ ਕੀਰਤਨੀਆਂ ਨੂੰ ਪਤਾ ਲੱਗਾ ਤੇ ਉਹ ਵੀ ਸਾਜ਼ ਲੈ ਕੇ ਆ ਗਏ। ਉਸ ਤੋਂ ਉਪਰੰਤ ਕੀਰਤਨ ਹੋਣ ਲੱਗਾ ਤੇ ਬਾਣੀ ਦਾ ਪ੍ਰਭਾਵ ਲੋਕਾਂ ਉਤੇ ਪੈਣ ਲੱਗ ਪਿਆ। ਕੀਰਤਨ ਦਾ ਅੰਮ੍ਰਿਤ ਰਸ ਪੀ ਕੇ ਲੋਕ ਮਸਤ ਹੋਣ ਲੱਗ ਪਏ।

ਰਾਜ ਲੀਲਾ ਤੇਰੇ ਨਾਮਿ ਬਨਾਈ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ॥ ੧॥
ਸਰਬ ਸੁਖਾ ਬਨੇ ਤੇਰੈ ਓਲ੍ਹੈ॥
ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥

(ਪੰਨਾ ੩੮੫)

ਅੰਮ੍ਰਿਤ ਬਾਣੀ ਦਾ ਅੰਮ੍ਰਿਤ ਰਸ ਕਬੂਲ ਕੇ ਸੰਗਤ ਜਿਹੜੀ ਸੀ ਉਹ ਵੀ ਉਹਨਾਂ ਰਾਗੀਆਂ ਨੂੰ ਪੈਸੇ ਦੇਣ ਲੱਗ ਪਈ। ਔਰ ਉਹਨਾਂ ਕੋਲ ਇਕ ਲੋਟਾ ਸੀ ਤੇ ਉਹ ਸਾਰੇ ਦਾ ਸਾਰਾ ਰੁਪਈਆਂ ਨਾਲ ਭਰ ਗਿਆ ਸੀ। ਇਕ ਉਥੇ ਮਨਚਲੇ ਸੰਤ ਨੇ, ਈਰਖਾਵਾਦੀ ਸੰਤ ਨੇ ਉਥੇ ਇਕ ਮੰਤਰ ਮਾਰਿਆ ਤੇ ਉਹ ਲੋਕਾਂ ਦੀਆਂ ਅੱਖਾਂ ਅੱਗੋਂ ਲੁਕ ਗਿਆ। ਫਿਰ ਲੁਕ ਕੇ ਉਸ ਨੇ ਰਾਗੀਆਂ ਦਾ ਭਰਿਆ ਹੋਇਆ ਲੋਟਾ ਚੁੱਕ ਲਿਆ। ਔਰ ਮੰਤਰ ਦੇ ਬਲ ਨਾਲ ਉਹ ਲੋਟਾ ਕਿਤੇ ਜਾ ਕੇ ਲੁਕਾ ਦਿੱਤਾ। ਕੀਰਤਨ ਕਰਦਿਆਂ-ਕਰਦਿਆਂ ਜਿਸ ਵੇਲੇ ਰਾਗੀ ਦਾ ਧਿਆਨ ਪਿਆ ਤੇ ਉਥੇ ਸਾਹਮਣੇ ਲੋਟਾ ਕੋਈ ਨਾ। ਉਹ ਜਿਸ ਵੇਲੇ ਲੋਟਾ ਨਾ ਲੱਭਾ.... ਰਾਗੀ ਸਿੰਘ ਨੂੰ ਕੀਰਤਨ ਭੁੱਲ ਗਿਆ। ਉਹ ਜਿਹੜੇ ਮਨ ਨੇ ਅਗਲੀ ਤੁੱਕ ਲੱਭਣੀ ਸੀ ਨਾ ਉਹ ਮਨ ਖਸਮੁਖਾਣਾ ਲੋਟਾ ਲੱਭਣ ਚਲਾ ਗਿਆ। ਇਸ ਦੇ ਨਾਲ ਕੀਰਤਨ ਵਿਚ ਬੇਰੱਸੀ ਹੋ ਗਈ ਤੇ ਧੰਨ ਗੁਰੂ ਨਾਨਕ ਜਿਨ੍ਹਾਂ ਨੂੰ ਬੇਰੱਸ ਪਸੰਦ ਨਹੀਂ ਸੀ। ਉਹ ਸਹਿਜੇ ਨਾਲ ਉਠੇ ਤੇ ਜਿਥੇ ਸੰਤ ਨੇ ਲੋਟਾ ਲੁਕਾਇਆ ਸੀ ਨਾ, ਆਪਣੇ ਤੰਤਰ-ਮੰਤਰ ਨਾਲ ਤੇ ਸਾਹਿਬ ਆਰਾਮ ਨਾਲ ਉਥੋਂ ਜਾ ਕੇ ਲੋਟਾ ਚੁੱਕ ਲਿਆਏ। ਔਰ ਲਿਆ ਕੇ ਰਾਗੀਆਂ ਦੇ ਅੱਗੇ ਰੱਖ ਦਿੱਤਾ। ਤੇ ਜਿਸ ਵੇਲੇ ਉਹਨਾਂ ਸੰਤਾਂ ਨੂੰ ਇਸ ਗੱਲ ਦਾ ਪਤਾ ਲੱਗਾ ਤੇ ਉਹ ਮਹਾਰਾਜ ਨਾਲ ਆ ਕੇ ਬਹਿਸ ਕਰਨ ਲੱਗ ਪਏ। ਔਰ ਉਥੇ ਹੀ ਦੂਜਾ ਕੌਤਕ ਇਹ ਵਰਤਿਆ ਕਿ ਇਕ ਗਰੀਬੜਾ ਸਿੱਖ, ਇਕ ਕਿਰਤੀ ਸਿੱਖ ਜਿਸਦੀ ਕਿ ਬਿਰਤੀ ਉੱਚੀ ਪਰ ਘਰ ਵਿਚ ਕੰਗਾਲਤਾ, ਘਰ ਵਿਚ ਗਰੀਬੀ, ਘਰ ਵਿਚ ਮੁਫਲਸੀ ਛਾਈ ਹੋਈ। ਪੁਰਾਣੇ ਕੱਪੜੇ ਕਿਤੋਂ ਧੋ ਕੇ, ਪਹਿਣ ਕੇ ਤੇ ਆਪਣੇ ਅੱਠਾਂ ਵਰ੍ਹਿਆਂ ਦੇ ਕਾਕੇ ਨੂੰ ਨਾਲ ਲੈ ਕੇ ਅੱਚਲ ਬਟਾਲੇ, ਉਹ ਵੀ ਮੇਲਾ ਵੇਖਣ ਆਇਆ ਹੋਇਆ ਸੀ ਤੇ ਆ ਕੇ ਗੁਰੂ ਸਾਹਿਬਾਂ ਦੇ ਸਾਹਮਣੇ ਖੜ੍ਹਾ ਹੋ ਗਿਆ, ਕਹਿਣ ਲੱਗਾ ਕਿ ਮੇਰੇ ਭਾਗ ਸੁਹੱਲੇ, ਮੇਰੀ ਸੁੱਤੀ ਹੋਈ ਤਕਦੀਰ ਜਾਗ ਪਈ ਕਿ ਮੈਂ ਇਸ ਸਾਲ ਮੇਲਾ ਵੇਖਣ ਆ ਗਿਆ। ਮੇਰੇ ਕਿਤੇ ਪੁਰਾਣੇ ਕਰਮਾਂ ਦੇ ਕੀਤੇ ਹੋਏ ਪੁੰਨ ਜਾਗ ਪਏ ਕਿ ਇਸ ਮੇਲੇ ਵਿਚ ਆ ਕੇ ਮੈਨੂੰ ਤੁਹਾਡੇ ਦਰਸ਼ਨ ਹੋ ਗਏ। ਮੈਂ ਤੁਹਾਡਾ ਦੀਦਾਰ ਕਰ ਲਿਆ, ਮੈਂ ਤੁਹਾਡੇ ਦਰਸ਼ਨਾਂ ਦਾ ਅੰਮ੍ਰਿਤ ਪੀ ਲਿਆ। ਮੇਰੇ ਮਨ ਦਾ ਪਪੀਹਾ ਤੁਹਾਡੇ ਦਰਸ਼ਨਾਂ ਦੀ ਸਵਾਂਤੀ ਬੂੰਦ ਪ੍ਰਾਪਤ ਕਰਕੇ ਤ੍ਰਿਪਤ ਹੋ ਗਿਆ।

ਗਰੀਬ-ਨਿਵਾਜ਼ ਗੁਰੂ ! ਮੈਂ ਦੇਖ ਰਿਹਾ ਹਾਂ ਕਿ ਤੇਰੀ ਬਾਣੀ ਦਾ ਸਤਿਕਾਰ ਕਰਨ ਵਾਸਤੇ ਸੁਣਨ ਵਾਲੇ ਸਰੋਤੇ ਰਾਗੀਆਂ ਨੂੰ ਮਾਇਆ ਭੇਟ ਕਰ ਰਹੇ ਨੇ। ਤੁਹਾਡੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਨੇ। ਗੁਰੂ ਸਾਹਿਬ, ਮਨ ਤੇ ਮੇਰਾ ਵੀ ਬੜਾ ਕਰਦਾ ਹੈ ਕਿ ਦਾਨ ਦੀ ਭੇਟ ਕੁਝ ਅਰਦਾਸ ਕਰਾਵਾਂ, ਜੀਅ ਮੇਰਾ ਵੀ ਬੜਾ ਕਰਦਾ ਹੈ ਕਿ ਤੁਹਾਡੀਆਂ ਖੁਸ਼ੀਆਂ ਪ੍ਰਾਪਤ ਕਰਾਂ। ਪਰ ਸਾਹਿਬ, ਮੈਂ ਗਰੀਬ ਹਾਂ। ਮੇਰੇ ਪੱਲੇ ਮਾਇਆ ਹੈ ਨਹੀਂ। ਮੈਂ ਦਿਨੇ ਕਿਰਤ ਕਰਦਾ ਹਾਂ ਤੇ ਰਾਤ ਨੂੰ ਢਿੱਡ ਭਰ ਕੇ ਰੋਟੀ ਖਾਂਦਾ ਹਾਂ। ਸਾਹਿਬ ਜੀ ਕੰਗਾਲਤਾਈ ਨੇ ਮੇਰੇ

ਘਰ ਤੰਬੂ ਲਾਏ ਹੋਏ ਨੇ। ਔਰ ਗਰੀਬੀ ਮੇਰੀਆਂ ਕੰਧਾਂ ਨਾਲ ਚੰਬੜੀ ਹੋਈ ਹੈ।

ਮੇਰੇ ਘਰ ਵਿਚ ਕੰਗਾਲਤਾਈ ਨੇ ਐਸੇ ਡੇਰੇ ਲਾਏ ਹੋਏ ਨੇ, ਐਸੇ ਡੇਰੇ ਲਾਏ ਹੋਏ ਨੇ ਕਿ ਕਿਸੇ ਵੇਲੇ ਕਈ-ਕਈ ਮਹੀਨੇ ਬੀਤ ਜਾਂਦੇ ਨੇ ਪੈਸੇ ਦੀ ਸ਼ਕਲ ਵੇਖਿਆਂ। ਸਾਹਿਬ ਕਈ ਵਾਰੀ ਤਾਂ ਇਹੋ ਜਿਹਾ ਸਮਾਂ ਵੀ ਆ ਜਾਂਦਾ ਹੈ ਕਿ ਅੱਠੀਂ ਪਹਿਰੀਂ ਰੋਟੀ ਵੀ ਨਸੀਬ ਨਹੀਂ ਹੁੰਦੀ। ਸਾਹਿਬ ਗ੍ਰੰਥ ਸਾਹਿਬ ਜੀ ਦਾ ਬਚਨ ਹੈ :

"ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ॥"

(ਪੰਨਾ ੬੯੩)

ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥

(ਪੰਨਾ ੬੧੪)

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥

(ਪੰਨਾ ੯੩੫)

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ॥



(ਪੰਨਾ ੯੨੦)

ਮੈਂ ਤੁਹਾਡੀ ਅੰਮ੍ਰਿਤ ਬਾਣੀ ਸੁਣੀ। ਜੀਅ ਗੱਦ-ਗੱਦ ਹੋ ਗਿਆ। ਔਰ ਮਨ ਕਰਦਾ ਹੈ ਕਿ ਮੈਂ ਵੀ ਅਰਦਾਸ ਕਰਾਵਾਂ, ਲੇਕਿਨ ਪੱਲੇ ਕੁਝ ਵੀ ਹੈ ਨਹੀਂ। ਲੇਕਿਨ ਸਾਹਿਬ ਜੀ ਹੁਣ ਮੈਂ ਮਨ ਬਣਾ ਕੇ ਉਠਿਆ ਹਾਂ, ਫੈਸਲਾ ਕਰ ਕੇ ਉਠਿਆ ਹਾਂ, ਦ੍ਰਿੜ ਕਰ ਕੇ ਉਠਿਆ ਹਾਂ।

ਮਹਾਰਾਜ ! ਮੇਰਾ ਇਕੋ ਇਕ ਕਾਕਾ ਹੈ। ਇਸ ਵੇਲੇ ਉਸ ਦੀ ਅੱਠਾਂ ਕੁ ਵਰ੍ਹਿਆਂ ਦੀ ਉਮਰ ਹੈ। ਔਰ ਮੈਂ ਮਨ ਬਣਾ ਕੇ ਆਪਣੇ ਕਾਕੇ ਦੀ ਉਂਗਲ ਫੜ ਕੇ ਤੁਹਾਡੇ ਕੋਲ ਆ ਗਿਆ ਹਾਂ। ਇਸ ਅੰਮ੍ਰਿਤਮਈ ਬਾਣੀ ਦੀ ਭੇਟ ਮੈਂ ਇਹ ਕਾਕਾ ਤੁਹਾਨੂੰ ਅਰਦਾਸ ਕਰਾ ਰਿਹਾ ਹਾਂ। ਮੈਂ ਆਪਣਾ ਲਖਤੇ-ਜਿਗਰ, ਮੈਂ ਆਪਣੀਆਂ ਅੱਖਾਂ ਦਾ ਨੂਰ, ਮੈਂ ਆਪਣੇ ਜਿਗਰ ਦਾ ਟੁੱਕੜਾ ਇਹ ਅੱਠਾਂ ਵਰ੍ਹਿਆਂ ਦਾ ਤੁਹਾਨੂੰ ਭੇਟ ਕਰ ਦਿੱਤਾ ਅਰਦਾਸ ਦੇ ਰੂਪ ਵਿਚ। ਤੁਸੀਂ ਇਸ ਨੂੰ ਭਾਵੇਂ ਸੁਖੀ ਰਖੋ ਤੇ ਭਾਵੇਂ ਦੁਖੀ ਰਖੋ। ਇਸ ਨੂੰ ਭਾਵੇਂ ਜ਼ਿੰਦਾ ਰਖੋ ਤੇ ਭਾਵੇਂ ਮੋਇਆ ਰਖੋ। ਕਿਉਂਕਿ ਮੇਰਾ ਹੁਣ ਇਸ ਦੇ ਨਾਲ ਕੋਈ ਵਾਸਤਾ ਨਹੀਂ। ਔਰ ਮੈਂ ਅਰਪਣ ਕਰ ਦਿੱਤਾ ਆਪਣਾ ਕਾਕਾ ਹਜ਼ੂਰ ਦੀ ਬਾਣੀ ਨੂੰ। ਗਰੀਬ-ਨਿਵਾਜ਼ ! ਇਹ ਮੇਰੀ ਛੋਟੀ ਜਿਹੀ ਭੇਟਾ ਹੈ, ਇਸ ਲਈ ਤੁਸੀਂ ਇਸ ਨੂੰ ਕਬੂਲ ਕਰੋ। ਔਰ ਮੈਂ ਝੋਲੀ ਅੱਡ ਕੇ ਖੈਰ ਮੰਗਦਾ ਹਾਂ ਪਾਤਸ਼ਾਹ ਕਿ ਮੇਰੀ ਝੋਲੀ ਵਿਚ "ਸਿੱਖੀ ਦਾ ਹੀਰਾ" ਪਾ ਦਿਉ। ਇਸ ਕਾਕੇ ਦੇ ਬਦਲੇ ਮੈਨੂੰ ਆਪਣਾ ਸਿੱਖ ਬਣਾ ਲਉ। ਮੇਰੀ ਛੋਟੀ ਜਿਹੀ ਭੇਟਾ ਸਵੀਕਾਰ ਕਰਕੇ ਮੈਨੂੰ

ਸਿੱਖੀ ਦਾਨ ਬਖਸ਼ੋ। ਗੁਰੂ ਕੇ ਸਿੱਖੋ ! ਤੁਸੀਂ ਇਹ ਅਹਿਸਾਸ ਕਰ ਸਕਦੇ ਹੋ ਨਾ ਕਿ ਆਖਿਰ ਸਿੱਖੀ ਕਿੰਨਾ ਕੁ ਅਨਮੋਲ ਹੀਰਾ ਹੈ।

"ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਏ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥"

(ਪੰਨਾ ੧੪੨੪)

ਵਾਹਿਗੁਰੂ ਜਾਣੇ ਕਿ ਸਿੱਖੀ ਰੁਤਬਾ ਕਿੰਨਾ ਕੁ ਉੱਚਾ ਹੋਵੇਗਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪੰਜਵਾਂ ਬਾਪੂ ਹੋਕਾ ਦੇ ਰਹੇ ਨੇ :

(੧) "ਮੈਂ ਬਧੀ ਸਚੁ ਧਰਮ ਸਾਲ ਹੈ॥"

(ਪੰਨਾ ੭੩)

ਸੱਚ ਦਾ ਪ੍ਰਚਾਰ ਕਰਨ ਲਈ ਮੈਂ "ਸ੍ਰੀ ਹਰਿਮੰਦਰ ਸਾਹਿਬ" ਬਣਾਇਆ। ਔਰ ਜਿਸ ਵੇਲੇ ਹਰਿਮੰਦਰ ਸਾਹਿਬ ਪੂਰਾ ਬਣ ਗਿਆ।

(੨) "ਗੁਰਸਿਖਾ ਲਹਦਾ ਭਾਲਿ ਕੈ॥"

(ਪੰਨਾ ੭੩)

ਮੈਂ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਨੂੰ ਲੱਭ-ਲੱਭ ਕੇ, ਭਾਲ ਕਰ-ਕਰ ਕੇ, ਚੁਣ ਚੁਣ ਕੇ ਹਰਿਮੰਦਰ ਸਾਹਿਬ ਵਿਚ ਲਿਆਉਣ ਲੱਗ ਪਿਆਂ ਤੇ ਜਿਹੜੇ ਮੇਰਾ ਕਹਿਣਾ ਮੰਨ ਕੇ ਸ੍ਰੀ ਹਰਿਮੰਦਰ ਸਾਹਿਬ ਆ ਗਏ।

(੩) "ਪੈਰ ਧੋਵਾ ਪਖਾ ਫੇਰਦਾ"

ਮੈਂ ਫਿਰ ਉਹਨਾਂ ਸਿੱਖਾਂ ਦੇ ਪੈਰ ਧੋਂਦਾ ਸੀ। ਮੈਂ ਫਿਰ ਉਹਨਾਂ ਸਿੱਖਾਂ ਦੇ ਪੱਖਾ ਝੁਲਾਉਂਦਾ ਸੀ। ਫਿਰ ਉਹਨਾਂ ਵਾਸਤੇ ਇਸ਼ਨਾਨ-ਪਾਨ ਦਾ ਪ੍ਰਬੰਧ ਕਰਦਾ ਸੀ। ਫਿਰ ਮੈਂ ਨਾਨਕ ਦੇ ਸਿੱਖਾਂ ਨੂੰ ਮੱਥੇ ਟੇਕਦਾ ਸੀ ਤੇ ਇਹ ਕਹਿੰਦਾ ਸੀ ਕਿ ਐ ਨਾਨਕ ਦੇ ਘਰੋਂ ਆਏ ਹੋਏ ਮਹਾਂਪੁਰਸ਼ੋ, ਮੈਨੂੰ ਤੁਹਾਡੀ ਚਰਨ ਧੂੜ ਚਾਹੀਦੀ ਹੈ। ਇਸ ਤੋਂ ਇਹੀ ਪਤਾ ਚਲਦਾ ਹੈ ਕਿ ਸਿੱਖੀ ਕਿੰਨੀ ਉੱਚੀ ਹੈ। ਸਿੱਖੀ ਕਿੰਨੀ ਕੁ ਪਿਆਰੀ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸਿੱਖੀ ਦਾ ਨਕਸ਼ਾ ਖਿਚਿਆ ਹੈ :

"ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।
ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।
ਕਿਰਤ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।

ਗੁਰ ਸਿਖ ਗੁਰ ਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ।
ਆਪੁ ਗਵਾਇ ਨ ਆਪੁ ਗਣਾਵੈ॥ ੧੨॥

ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।
ਗੁਰੂ ਦੁਆਰੈ ਜਾਨਿ ਚਲਿ ਸਾਧਸੰਗਤਿ ਜਲਿ ਜਾਇ ਬਹੰਦੇ।
ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ।
ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ।
ਬੰਦਿ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ।
ਗੁਰ ਸਿਖਾ ਪਰਦਖਣਾ ਪੈਰੀ ਪੈ ਰਹਰਾਸਿ ਕਰੰਦੇ।
ਗੁਰ ਚੇਲੇ ਪਰਚੈ ਪਰਚੰਦੇ॥ ੧੩॥

(ਵਾਰ ੬/੧੨-੧੩)

ਤੇਰੇ ਸਿੱਖਾ ਪੈਰ ਕਦੋਂ ਸਫਲੇ ਹੋਣੇ ਨੇ।

ਜਦੋਂ ਗੁਰੂ ਕਾ ਸਿੱਖ ਮਿਲ ਪਏ, ਉਸ ਦੀਆਂ ਪ੍ਰਕਰਮਾਂ ਕਰਨੀਆਂ। ਭਾਵ ਕਿ ਚਾਰ-ਚੁਫੇਰੇ ਫਿਰਨਾ। ਜਿਵੇਂ ਆਪਣੇ ਇਸ਼ਟ ਦੀ ਪੂਜਾਰੀ ਪੂਜਾ ਕਰਦਾ ਹੈ। ਇਸ ਤਰ੍ਹਾਂ ਗੁਰੂ ਕੇ ਸਿੱਖ ਦੀ ਵੀ ਪੂਜਾ ਕਰਨੀ ਹੈ।

"ਗੁਰ ਸਿਖਾ ਪਰਦਖਣਾ ਪੈਰੀ ਪੈ ਰਹਰਾਸਿ ਕਰੰਦੇ।"

ਵਾਹਿਗੁਰੂ ਜਾਣੇ ਕਿੰਨੀ ਕੁ ਉੱਚੀ ਹੋਈ ਸਿੱਖੀ? ਨਿਰੰਕਾਰ ਜਾਣੇ ਕਿੰਨਾ ਕੁ ਪਿਆਰ ਹੋਵੇ ਸਿੱਖੀ ਵਿਚ। ਭਾਈ ਸਾਹਿਬ ਨੇ ਇਕ ਥਾਂ ਹੋਰ ਬਚਨ ਲਿਖਿਆ ਹੈ :

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ ਬਣਾਇਆ।
ਧੰਨੁ ਧੰਨੁ ਸਤਿਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਜੁਆਇਆ।
ਗੁਰਮੁਖਿ ਮਾਰਗੁ ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ।
ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ।
ਸਤਿਗੁਰ ਦਰਸਨੁ ਧੰਨ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ।
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ।
ਗੁਰਮਤਿ ਦੂਜਾ ਭਾਉ ਮਿਟਾਇਆ॥ ੧੬॥ (ਵਾਰ ੬/੧੬)
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਭਜਾਇਆ।

ਦਇਆਲੂ ਹੋ ਕੇ ਗੁਰੂ ਨੇ ਸਿੱਖ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕੱਢ ਕੇ ਇਕ ਪਾਸੇ ਰੱਖ ਦਿੱਤੇ ਤੇ;

"ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।

(ਵਾਰ ੧੧/੩)

ਭਾਵ ਕਿ ਸਿੱਖ ਨੂੰ ਸਤ ਨਿਸ਼ਚੈ ਕਰਵਾਇਆ, ਸੰਤੋਖ ਨਿਸ਼ਚੈ ਕਰਵਾਇਆ, ਦਇਆ ਨਿਸ਼ਚੈ ਕਰਵਾਈ, ਧਰਮ ਨਿਸ਼ਚੈ ਕਰਵਾਇਆ, ਨਾਮ ਜਪਣਾ ਨਿਸ਼ਚੈ ਕਰਵਾਇਆ। ਫਿਰ ਜਿਹੜੇ ਸਿੱਖ ਨੇ ਇਹ ਸਿੱਖੀ ਕਮਾਈ ਤਾਂ ਮੇਰਾ ਗਰੀਬ-ਨਿਵਾਜ਼ ਸਾਹਿਬ ਸੱਚਾ ਪਾਤਸ਼ਾਹ ਸਿੱਖੀ ਦੀ ਕਮਾਈ ਕਰਨ ਵਾਲੇ ਸਿੱਖ ਨੂੰ ਜਿਸ ਵੇਲੇ ਨੇਤਰਾਂ ਨਾਲ ਵੇਖਦਾ ਹੈ। ਫਿਰ ਦਸਵਾਂ ਜਾਮਾ ਧਾਰ ਕੇ ਆਉਂਦਾ ਹੈ ਤੇ ਜ਼ਬਾਨੇ-ਪਾਕ ਵਿਚੋਂ ਬਦੋ-ਬਦੀ ਨਿਕਲ ਜਾਂਦਾ ਹੈ:

"ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ॥

(ਪਾ: ੧੦)

ਆਪਨੀ ਹੱਥੀਂ ਖਾਲਸਾ ਸਾਜ ਕੇ ਤੇ ਫਿਰ ਸਰਕਾਰ ਨੇ ਸਾਡੇ ਵਰਗੇ ਜੀਵਾਂ ਨੂੰ ਕਿੰਨਾ ਮਾਨ ਬਖਸ਼ਿਆ।

"ਖਾਲਸਾ ਮੇਰੋ ਰੂਪ ਹੈ ਖਾਸ॥
ਖਾਲਸੇ ਮਹਿ ਹੌ ਕਰੌ ਨਿਵਾਸੁ॥
ਖਾਲਸਾ ਮੇਰੋ ਪਿੰਡ ਪਰਾਨ॥
ਖਾਲਸਾ ਮੇਰੀ ਜਾਨ ਕੀ ਜਾਨ॥"

(ਪਾ: ੧੦)



ਜਿਸ ਤਰ੍ਹਾਂ ਬੂੰਦ ਵਿੱਚ ਸਮੁੰਦਰ ਇਕ-ਮਿਕ ਹੋ ਜਾਂਦਾ ਹੈ, ਉਸੇ ਤਰ੍ਹਾਂ ਖਾਲਸਾ ਤੇ ਮੈਂ ਇਕ ਰੂਪ ਹੋ ਗਏ। ਮੇਰੇ ਵਿਚ ਤੇ ਖਾਲਸੇ ਵਿਚ ਕੋਈ ਭੇਦ ਨਾ ਰਿਹਾ। ਮੇਰੇ ਵਿਚ ਤੇ ਖਾਲਸੇ ਵਿਚ ਕੋਈ ਅੰਤਰ ਨਹੀਂ ਰਿਹਾ।

"ਜੋਗੀ ਅੱਲਾ ਯਾਰ ਖਾਂ" ਨੇ ਵੀ ਇਕ ਬਚਨ ਲਿਖਿਆ ਹੈ:

"ਚੂੰਮਾਂ ਕਭੀ ਹਲਕੂਮ, ਦਹਿਨ ਚੂਮਨੇ ਬੈਠੇ।।"

ਹਜ਼ੂਰ ਕਹਿੰਦੇ ਕਿ ਜਿਨ੍ਹਾਂ ਨੇ ਫਿਰ ਸਿੱਖੀ ਕਮਾਈ। ਉਹਨਾਂ ਦਾ ਰੁਤਬਾ ਕਿੰਨਾ ਕੁ ਉਚਾ ਹੋਵੇਗਾ। ਉਹਨਾਂ ਨਾਲ ਸਤਿਗੁਰ ਫਿਰ ਕਿੰਨਾ ਕੁ ਪਿਆਰ ਕਰਦੇ ਹੋਣਗੇ! ਪਰ ਇਹ ਸਿੱਖੀ ਕਮਾਉਣੀ ਕਿਸ ਤਰ੍ਹਾਂ ਹੈ?

ਸਿੱਖ ਨੇ ਆਪਣਾ ਕਾਕਾ ਗੁਰੂ ਅੱਗੇ ਭੇਟ ਕਰ ਦਿੱਤਾ ਤੇ ਸਿੱਖੀ ਦੀ ਮੰਗ ਕੀਤੀ। ਸ੍ਰੀ ਮਾਨ ਭਾਈ ਸੰਤੋਖ ਸਿੰਘ ਸਾਹਿਬ ਜੀ ਨੇ ਆਪਣੇ "ਨਾਨਕ ਪ੍ਰਕਾਸ਼" ਵਿੱਚ ਇਹ ਅੱਖਰ ਲਿਖੇ ਨੇ:

"ਕੇਤੇ ਕੇ ਬਚਨ ਸੁਣਹਿ ਜਗ ਸਾਂਈ"

ਜਗਤ ਦੇ ਬਾਬੇ ਨਾਨਕ ਨੇ ਉਸ ਸਿੱਖ ਦੇ ਬਚਨ ਸੁਣੇ, ਜਿਸਨੇ ਕਿਹਾ ਕਿ ਮੇਰਾ ਕਾਕਾ ਅਰਦਾਸ ਦੇ ਰੂਪ ਵਿਚ ਤੁਸੀਂ ਲੈ ਲਉ। ਫਿਰ ਸੇਵਕਾਂ ਨੂੰ ਕਹਿ ਕਹਿ ਕੇ ਸੁੱਕੀਆਂ

ਸੁੱਕੀਆਂ ਲੱਕੜਾਂ ਦਾ ਖੁੱਲ੍ਹੇ ਮੈਦਾਨ ਵਿੱਚ ਵੱਡਾ ਸਾਰਾ ਢੇਰ ਲੁਆ ਦਿੱਤਾ। ਜਦੋਂ ਇਹ ਢੇਰ ਉਚਾ ਹੋ ਗਿਆ ਤਾਂ ਸੁੱਕੀਆਂ ਹੋਈਆਂ ਲੱਕੜਾਂ ਨੂੰ ਸਰਕਾਰ ਨੇ ਅੱਗ ਲੁਆ ਦਿੱਤੀ। ਔਰ ਜਿਸ ਵੇਲੇ ਅੱਗ ਭੜਕੀ ਤੇ ਉਸ ਦੇ ਸੇਕ ਤੋਂ ਡਰਦੇ ਹੋਏ ਲੋਕ ਦਸ-ਦਸ ਕਦਮ ਪਿਛਾਂਹ ਵੱਲ ਨੂੰ ਚਲੇ ਗਏ। ਫਿਰ ਸਾਹਬਿ ਨੇ ਅੱਠਾਂ ਵਰ੍ਹਿਆਂ ਦੇ ਕਾਕੇ ਨੂੰ ਬਚਨ ਉਚਾਰਿਆ। ਕਿਹਾ ਕਿ ਤੇਰਾ ਪਿਉ ਤੈਨੂੰ ਭੇਟ ਚਾੜ੍ਹ ਕੇ, ਤੈਨੂੰ ਮੱਥਾ ਟੇਕ ਕੇ, ਤੈਨੂੰ ਗੁਰਬਾਣੀ ਦੀ ਭੇਟ ਅਰਦਾਸ ਕਰਾ ਕੇ ਆਪ ਸਿੱਖੀ ਲੈਣੀ ਚਾਹੁੰਦਾ ਹੈ। ਕਾਕਾ ! ਜੇ ਆਪਣੇ ਪਿਉ ਨੂੰ ਸਿੱਖੀ ਲੈ ਕੇ ਦੇਣੀ ਆ ਨਾ ਤੇ ਬਲਦੀ ਹੋਈ ਅੱਗ ਵਿਚ ਛਲਾਂਗ ਮਾਰ ਦੇ। ਜਿਸ ਵੇਲੇ ਕਾਕੇ ਨੇ ਇਹ ਬਚਨ ਸੁਣਿਆ ਨਾ ਤੇ ਕਹਿਣ ਲੱਗਾ, "ਸਾਹਿਬ, ਇਹ ਕਰਮ ਫਿਲਾਸਫੀ ਹੈ। ਇਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਪਤਾ ਨਹੀਂ ਕਿੰਨੀ ਕੁ ਵਾਰੀ ਇਹ ਮੇਰਾ ਪਿਉ ਬਣਿਆ ਹੋਵੇ ਤੇ ਪਤਾ ਨਹੀਂ ਕਿੰਨੀ ਕੁ ਵਾਰੀ ਮੈਂ ਇਸਦਾ ਪਿਉ ਬਣਿਆ ਹੋਵਾਂ। ਕਰਮ ਦੀ ਗਤੀ ਜੋ ਹੋਈ। ਲੇਕਿਨ ਅਗਰ ਇਸ ਜਾਮੇ ਵਿਚ ਮੇਰੇ ਅੱਗ ਵਿਚ ਪੈ ਕੇ ਸੜ ਕੇ ਸਵਾਹ ਹੋਇਆਂ ਮੇਰੇ ਪਿਤਾ ਨੂੰ ਤੇਰੀ ਸਿੱਖੀ ਮਿਲ ਜਾਏ ਤਾਂ ਮੈਂ ਸਮਝਾਂਗਾ ਕਿ ਸੌਦਾ ਸਸਤਾ ਹੈ। ਮੈਂ ਸਮਝਾਂਗਾ ਕਿ ਮੇਰਾ ਜਨਮ ਸਫਲਾ ਹੋ ਜਾਵੇਗਾ। ਮੈਂ ਇਹ ਸਮਝਾਂਗਾ ਕਿ ਮੇਰਾ ਪਿਤਾ ਮੇਰੇ ਬਦਲੇ ਵਿਚ ਤੁਹਾਡੇ ਚਰਨੀ ਲੱਗ ਕੇ ਸਿੱਖ ਬਣ ਗਿਆ। ਇਹ ਸੌਦਾ ਕੋਈ ਮਹਿੰਦਾ ਨਹੀਂ। ਇੰਨੀ ਗੱਲ ਕਹਿ ਕੇ, ਅਰਦਾਸ ਕਰਕੇ, ਨਿਰੰਕਾਰ ਦਾ ਆਸਰਾ ਲੈ ਕੇ, ਧੰਨ ਨਿਰੰਕਾਰੀ ਦੇ ਚਰਨਾਂ ਦੀ ਓਟ ਲੈ ਕੇ ਕਾਕੇ ਨੇ ਅੱਗ ਵਿਚ ਛਲਾਂਗ ਮਾਰ ਦਿੱਤੀ। ਇਹ ਹੈ ਸਪੁੱਤਰ ਪੁੱਤਰ। ਪਿਤਾ ਦਾ ਕਹਿਣਾ ਮੰਨ ਕੇ ਫਿਰ ਉਸ ਤੋਂ ਕਦੇ ਪਿਛਾਂਹ ਨਾ ਹਟਣਾ। ਜਿਸ ਵੇਲੇ ਕਾਕੇ ਨੇ ਛਲਾਂਗ ਮਾਰ ਦਿੱਤੀ ਨਾ ਤੇ ਉਥੇ ਜਿਹੜੀਆਂ ਕੋਮਲ ਦਿਲ ਦੀਆਂ ਮਾਈਆਂ ਬੈਠੀਆਂ ਸਨ ਨਾ, ਉਥੇ ਨਰਮ ਦਿਲ ਦੀਆਂ ਜਿਹੜੀਆਂ ਮਾਈਆਂ ਬੈਠੀਆਂ ਸਨ ਨਾ। ਉਹ ਉਠ ਕੇ ਗੁਰੂ ਨਾਨਕ ਦੇ ਚਰਨੀਂ ਢਹਿ ਪਈਆਂ ਤੇ ਕਹਿਣ ਲੱਗੀਆਂ ਬਾਬਾ, ਇਹ ਕੀ ਕੀਤਾ ਈ? ਕਿਸੇ ਮਾਂ ਦਾ ਇਕੋ ਇਕ ਕਾਕਾ ਅੱਗ ਵਿਚ ਪਾ ਕੇ ਸਾੜ ਕੇ ਸਵਾਹ ਕਰ ਦਿੱਤਾ ਈ। ਹੇ ਨਾਨਕ ! ਜਦੋਂ ਇਸਦਾ ਪਿਉ ਘਰ ਜਾ ਕੇ ਆਪਣੀ ਪਤਨੀ ਨੂੰ ਦੱਸੇਗਾ ਕਿ ਤੇਰਾ ਪੁੱਤਰ ਨਾਨਕ ਨਿਰੰਕਾਰੀ ਨੇ ਅੱਗ ਵਿਚ ਪਾ ਕੇ ਸਾੜ ਦਿੱਤਾ ਤਾਂ ਨਾਨਕ ਜੀ, ਉਸ ਮਾਂ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਜਾਏਗੀ। ਉਸ ਮਾਂ ਦਾ ਸਿੱਖਰ ਦੁਪਹਿਰਾਂ ਦਾ ਸੂਰਜ ਡੁੱਬ ਜਾਏਗਾ। ਉਸ ਮਾਂ ਦੀ ਜ਼ਿੰਦਗੀ ਵਿਚ, ਜ਼ਿੰਦਗੀ ਦੇ ਬਗੀਚੇ ਵਿਚ ਬਹਾਰ ਦੀ ਥਾਂ ਪੱਤਝੜ ਆ ਜਾਵੇਗੀ। ਉਸ ਮਾਂ ਦੀ ਜ਼ਿੰਦਗੀ ਆਪਣੇ ਬੱਚੇ ਤੋਂ ਬਿਨਾਂ ਬੇਸਵਾਦੀ ਹੋ ਜਾਏਗੀ। ਇਸ ਤੋਂ ਬੁੱਢੇ ਵੀ ਅੱਗੇ ਹੋਏ ਤੇ ਕਹਿਣ ਲੱਗੇ ਬਾਬਾ, ਬਾਪ ਦੀ ਜ਼ਿੰਦਗੀ ਦਾ ਸਹਾਰਾ ਪੁੱਤਰ ਹੁੰਦਾ ਹੈ ਤੇ ਇਸ ਦਾ ਪੁੱਤਰ ਤੁਸੀਂ ਅੱਗ ਵਿਚ ਪਾ ਕੇ ਸਾੜ ਦਿੱਤਾ। ਬੁੱਢੇ ਵੇਲੇ ਇਸ ਦਾ ਪਿਉ ਕੀ ਕਰੇਗਾ? ਸਿੱਧ ਨਾਥ ਵੀ ਬਾਬੇ ਨਾਨਕ ਦੀ ਦੁਹਾਈ ਦੇ ਕੇ ਨਿੰਦਿਆ ਕਰਨ ਲੱਗ ਪਏ ਕਿ ਇਹ ਹੈ ਤੁਹਾਡਾ ਨਾਨਕ !

ਲੋਕਾਂ ਦੇ ਲੜਕੇ ਅੱਗ ਵਿਚ ਪਾ ਕੇ ਸਾੜਨ ਵਾਲਾ। ਅਗਰ ਸਾਡੇ ਕੋਲ ਕੋਈ ਆਏ, ਅਸੀਂ ਮੰਤਰ ਪਾ ਕੇ ਉਸਨੂੰ ਤਵੀਤ ਦੇ ਦੇਈਏ ਤੇ ਉਸ ਦੇ ਘਰ ਲੜਕਾ ਜੰਮ ਪਏ। ਉਹ ਔਂਤਰੇ ਤੋਂ ਸੌਂਤਰਾ ਬਣ ਜਾਏ। ਔਰ ਇਹ ਤੁਹਾਡਾ ਗੁਰੂ ਨਾਨਕ ਸੌਂਤਰਿਆਂ ਨੂੰ ਔਂਤਰਿਆ ਕਰਨ ਵਾਲਾ ! ਸਿੱਧ ਨਾਥ ਨਿੰਦਿਆ ਕਰ ਰਹੇ ਸਨ, ਮਾਈ-ਭਾਈ ਰੋ ਰਹੇ ਸਨ ਤੇ ਬਾਬਾ ਨਾਨਕ ਜੀ ਸਮਾਧੀ ਵਿਚ ਲੀਨ ਸਨ। ਜਦੋਂ ਬਹੁਤੀ ਪਰੇਸ਼ਾਨੀ ਵੱਧ ਗਈ ਤੇ ਸਾਹਿਬ ਨੇ ਨੇਤਰ ਖੋਲ੍ਹੇ ਤੇ ਸਭ ਤੋਂ ਪਹਿਲਾਂ ਅੱਗ ਵੱਲ ਧਿਆਨ ਮਾਰਿਆ ਕਿ ਅੱਗ ਵਿਚੋਂ ਕੋਈ ਰੌਲਾ ਆਉਂਦਾ ਹੈ ਕਿ ਨਹੀਂ। ਅੱਗ ਵਿਚੋਂ ਕੋਈ ਚੀਖਾਂ ਆਉਂਦੀਆਂ ਹਨ ਕਿ ਨਹੀਂ। ਅੱਗ ਵਿਚੋਂ ਦੁਹਾਈ ਨਿਕਲਦੀ ਹੈ ਕਿ ਨਹੀਂ। ਲੜਕਾ ਪੁਕਾਰ ਕਰਦਾ ਹੈ ਕਿ ਨਹੀਂ, ਕਿ ਮੈਨੂੰ ਬਚਾਅ ਲਉ, ਮੇਰਾ ਕੋਈ ਨਹੀਂ ਰਿਹਾ। ਮੈਨੂੰ ਅੱਗ ਵਿਚ ਪਾ ਕੇ ਨਾਨਕ ਨੇ ਸਾੜ ਦਿੱਤਾ ਹੈ। ਕੋਈ ਹੈ ਮੇਰਾ ਹਮਦਰਦ ਤੇ ਮੈਨੂੰ ਬਚਾਅ ਲਵੇ। ਲੇਕਿਨ ਇਸ ਤਰ੍ਹਾਂ ਦੀ ਕੋਈ ਵੀ ਆਵਾਜ਼ ਅੱਗ ਵਿਚੋਂ ਦੀ ਨਹੀਂ ਸੀ ਆ ਰਹੀ। ਫਿਰ ਬਾਬੇ ਨਾਨਕ ਨਿਰੰਕਾਰੀ ਨੇ ਸੰਗਤ ਵਲ ਧਿਆਨ ਮਾਰਿਆ ਕਿ ਲੜਕੇ ਦੇ ਪਿਉ ਦਾ ਕੀ ਹਾਲ ਹੈ? ਰੋਂਦਾ ਹੈ ਕਿ ਨਹੀਂ, ਹਾਵੇ-ਹੌਕੇ ਮਾਰਦਾ ਹੈ ਕਿ ਨਹੀਂ, ਸਿਸਕੀਆਂ ਮਾਰਦਾ ਹੈ ਕਿ ਨਹੀਂ। ਜਿਸ ਵੇਲੇ ਸਾਹਿਬ ਨੇ ਧਿਆਨ ਮਾਰ ਕੇ ਵੇਖਿਆ ਤਾਂ ਲੜਕੇ ਦੇ ਪਿਉ ਦੀ ਸਮਾਧੀ ਲੱਗੀ ਹੋਈ ਸੀ, ਅੱਧ-ਖੁਲ੍ਹੇ ਜਿਹੇ ਨੈਣ ਸਨ ਤੇ ਆਪਣੇ ਪਿਆਰੇ ਦੇ ਨਾਮ ਦਾ ਅੰਮ੍ਰਿਤ ਪੀ ਰਿਹਾ ਸੀ। ਉਸ ਨੂੰ ਪਤਾ ਹੀ ਨਹੀਂ ਸੀ ਕਿ ਕਾਕਾ ਅੱਗ ਵਿਚ ਪਿਆ ਹੈ ਕਿ ਨਹੀਂ ਪਿਆ। ਮੇਰਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਕਾ ਦਿੰਦੇ ਨੇ:

"ਅੰਮ੍ਰਿਤ ਪੀਵਹੁ ਸਦਾ ਚਿਰੁ ਜੀਵਹੁ"

(ਪੰਨਾ ੪੯੬)

ਭਾਵ ਕਿ ਪਿਉ ਨਾਮ ਰਸ ਪੀ ਰਿਹਾ ਸੀ, ਅੰਮ੍ਰਿਤ ਦੇ ਪਿਆਲੇ ਪੀ ਰਿਹਾ ਸੀ। ਕੋਈ ਹਾਵਾ-ਹੌਕਾ ਨਹੀਂ, ਕੋਈ ਦੁੱਖ ਨਹੀਂ ਤੇ ਕੋਈ ਦਰਦ ਨਹੀਂ। ਫਿਰ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਅੱਖਰ ਲਿਖੇ ਨੇ ਨਾਨਕ ਪ੍ਰਕਾਸ਼ ਵਿਚ:

"ਸਿੱਖ ਤਿਖਾਣ ਕੋ ਧਾਤ ਹੈ"

ਇਹ ਦੇਖ ਕੇ ਬੜੀ ਅਸਚਰਜਤਾ ਹੁੰਦੀ ਹੈ ਮਨ ਵਿਚ ਕਿ ਸਿੱਖ ਨੇ ਸ਼ਰਧਾ ਨਾਲ ਕਾਕਾ ਭੇਟ ਕੀਤਾ ਤੇ ਹਜ਼ੂਰ ਨੇ ਅੱਗ ਵਿਚ ਪਾ ਕੇ ਸਾੜ ਦਿੱਤਾ। ਇਹ ਕੌਤਕ ਕੀ ਹੈ?

"ਤਹਿ ਬਾਲਕ ਕੋ ਨਾਂਇ ਸੰਗਤੀਆ, ਪਿਤ ਮੈਂ ਧਰਿਓ॥'

ਉਸ ਅੱਠਾਂ ਵਰ੍ਹਿਆਂ ਦੇ ਕਾਕੇ ਦਾ ਨਾਮ ਉਸ ਰਾਮਗੜ੍ਹੀਏ ਸਿੱਖ ਨੇ ਪਿਆਰ ਨਾਲ "ਭਾਈ ਸੰਗਤੀਆ" ਰਖਿਆ ਸੀ।

ਤਹਿ ਬਾਲਕ ਕੋ ਨਾਂਇ ਸੰਗਤੀਆ, ਪਿਤ ਮੈਂ ਧਰਿਓ॥
ਨਰ ਨਾਰੀ ਬਿਸਮਾਇ, ਗੁਰ ਗਤ ਲਖੀ ਨਾ ਜਾਵਈ॥

ਇਸਤਰੀ ਪੁਰਸ਼ ਵੇਖ ਕੇ ਸਾਰੇ ਹੀ ਹੈਰਾਨ ਸਨ, ਕਿਉਂਕਿ ਉਹਨਾਂ ਨੂੰ ਗੁਰੂ ਦਾ ਕੌਤਕ ਸਮਝ ਨਹੀਂ ਸੀ ਆ ਰਿਹਾ। ਜਿਸ ਵੇਲੇ ਪਿਉ ਨੂੰ ਟਿਕਿਆ ਹੋਇਆ ਵੇਖਿਆ ਤੇ ਬੱਚੇ ਦੀ ਕੋਈ ਚੀਖ ਨਾ ਸੁਣੀ ਤੇ:

"ਅਤ ਪਰਸੀਦ ਭਏ ਗੁਣ ਖਾਨ।"

ਗੁਣਾਂ ਦੀ ਖਾਨ ਬਾਬਾ ਨਾਨਕ ਖੁਸ਼ ਹੋ ਗਿਆ ਉਸ ਲੜਕੇ ਦੇ ਉਤੇ। ਲੜਕੇ ਨੂੰ ਤੇ ਲੜਕੇ ਦੇ ਬਾਪ ਦੇ ਪਰਿਵਾਰ ਨੂੰ ਨਿਹਾਲ ਕਰਨ ਵਾਸਤੇ ਸਰਕਾਰ ਨੇ ਬਚਨ ਬੋਲਿਆ :

"ਦਿਖਸ਼ੋ ਆਵਹੁ ਬਾਹਰ ਕੋ, ਟੂਟ ਗਏ ਜਮ ਜਾਲ॥

ਉਹ ਕਾਕਾ ! ਉਹ ਭਾਈ ਸੰਗਤੀਆ, ਛਾਲ ਮਾਰ ਕੇ ਅੱਗ ਵਿਚੋਂ ਬਾਹਰ ਆ ਜਾ। ਕਿਉਂਕਿ ਤੇਰੇ ਜਮਾਂ ਦੀਆਂ ਜਾਲੀਆਂ ਟੁੱਟ ਗਈਆਂ। ਤੇਰੇ ਜਮਾਂ ਦੇ ਜਾਲ ਸੜ ਕੇ ਸਵਾਹ ਹੋ ਗਏ। ਤੇਰਾ ਜੰਮਣ ਮਰਨ ਅੱਜ ਤੋਂ ਕੱਟਿਆ ਗਿਆ।

ਜਨਮ ਮਰਨ ਤੇ ਰਹਿਤ ਭਾਅ

ਜੰਮਣ-ਮਰਨ ਤੋਂ ਤੂੰ ਰਹਿਤ ਹੋ ਗਿਆ।

ਅਬ ਤੇ ਸਦਾ ਨਿਹਾਲ॥"

"ਹੁਣ ਤੋਂ ਤੂੰ ਤੇ ਸਾਰਾ ਤੇਰਾ ਪਰਿਵਾਰ ਹਮੇਸ਼ਾਂ ਵਾਸਤੇ ਸਦਾ ਲਈ ਨਿਹਾਲ-ਨਿਹਾਲ ਹੋ ਗਿਆ। ਜਿਨ੍ਹਾਂ ਸਿੱਖੀ ਕਮਾਈ ਹੈ ਉਹ ਨਿਹਾਲ ਨੇ, ਗੱਦ-ਗੱਦ ਨੇ। ਉਹਨਾਂ ਦੀ ਅਵਸਥਾ ਉੱਚੀ ਤੇ ਉਹਨਾਂ ਦੀ ਧੂੜ ਨਾਨਕ ਨਿਰੰਕਾਰੀ ਪੰਜਵੇਂ ਜਾਮੇਂ ਵਿਚ ਆ ਕੇ ਮੰਗਦਾ ਹੈ।"



"ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ
ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲ ਵਸਿ ਤਾ ਕੈ
ਜਾ ਕਾ ਸਤਿਗੁਰੁ ਪੂਰਾ॥ ੧॥
ਠਾਕੁਰੁ ਗਾਈਐ ਆਤਮ ਰੰਗਿ॥
ਸਰਣੀ ਪਾਵਨ ਨਾਮ ਧਿਆਵਨ
ਸਹਜਿ ਸਮਾਵਨ ਸੰਗਿ॥ ੧॥ ਰਹਾਉ॥
ਜਨ ਕੇ ਚਰਨ ਵਸਹਿ ਮੇਰੈ ਹੀਅਰੈ
ਸੰਗਿ ਪੁਨੀਤਾ ਦੇਹੀ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ
ਨਾਨਕ ਕੈ ਸੁਖੁ ਏਹੀ॥

(ਪੰਨਾ ੬੭੯)

ਫਿਰ ਤੇ ਉਹਨਾਂ ਦੇ ਚਰਨਾਂ ਦੀ ਧੂੜ ਹਜ਼ੂਰ ਤਲਬ ਕਰਦੇ ਨੇ। ਫਿਰ ਤੇ ਉਹਨਾਂ ਦੇ ਚਰਨਾਂ ਦੀ ਧੂੜ ਹਜ਼ੂਰ ਮੰਗਦੇ ਨੇ ਜਿਨ੍ਹਾਂ ਨੇ ਸਿੱਖੀ ਕਮਾਈ ਹੈ।

ਗੁਰੂ ਕੇ ਸਿੱਖਾ, ਤੇਰੇ ਭਾਗ ਸੁਹੱਲੇ ਹੋ ਜਾਣਗੇ। ਜੇਕਰ :

"ਲਖ ਚਉਰਾਸੀਹ ਭ੍ਰਮਤਿਆ
ਦੁਲਭ ਜਨਮੁ ਪਾਇਓਇ॥
ਨਾਨਕ ਨਾਮੁ ਸਮਾਲਿ ਤੂੰ
ਸੋ ਦਿਨੁ ਨੇੜਾ ਆਇਓਇ॥'

(ਪੰਨਾ ੫੦)

ਇਸ ਤੋਂ ਭਾਵ ਹੈ ਕਿ ਚੌਰਾਸੀ ਲੱਖ ਜੂਨਾਂ ਵਿੱਚ ਭਰਮਦੀਆਂ ਟੱਕਰਾਂ ਮਾਰਦਿਆਂ ਹੋਇਆਂ ਤੈਨੂੰ ਇਹ ਮਨੁੱਖਾ ਜਨਮ ਮਿਲਿਆ ਹੈ। ਖਸਮ ਦੀ ਸੰਭਾਲ ਕਰ ਤੇ ਸੰਸਾਰ ਦੇ ਦੁਨਿਆਵੀ ਕੰਮਾਂ ਵਿਚ ਜ਼ਿਆਦਾ ਨਾ ਰੁਝਣ ਦੀ ਬਜਾਇ ਗੁਰੂ ਵਾਲਾ ਬਣ। ਕਿਉਂਕਿ ਸਭ ਸੁੱਖਾਂ ਦੀ ਪ੍ਰਾਪਤੀ ਨਾਮ ਬਾਣੀ ਵਿਚ ਹੈ। ਇਸ ਲਈ ਹੇ ਮਨੁੱਖਾ ! ਤੈਨੂੰ ਇਹ ਜਨਮ ਇਸੇ ਲਈ ਮਿਲਿਆ ਹੈ ਤਾਂਕਿ ਤੂੰ ਆਪਣੇ ਜੰਮਣ ਮਰਨ ਦੇ ਗੇੜ ਵਿਚੋਂ ਮੁਕਤ ਹੋ ਸਕੇਂ। ਤੂੰ ਇਹ ਜੰਮਣ ਮਰਨ ਦੇ ਜੰਜਾਲ ਚੋਂ ਨਿਕਲ ਸਕੇਂ। ਲੇਕਿਨ ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇਕਰ ਤੂੰ ਸਿੱਖੀ ਦਾ ਹੀਰਾ ਪ੍ਰਾਪਤ ਕਰ ਲਵੇਂ। ਜੇਕਰ ਤੂੰ ਇਹ ਅਨਮੋਲ ਸਿੱਖੀ ਦੀ ਦਾਤ ਪ੍ਰਾਪਤ ਕਰ ਲਵੇਂ, ਤਾਂ ਹੀ ਤੇਰਾ ਇਹ ਲੋਕ ਪਰਲੋਕ ਸੁਹੇਲਾ ਹੋ ਸਕਦਾ ਹੈ ਤੇ ਤੂੰ ਸਦੀਵੀ ਸੁਖ ਪ੍ਰਾਪਤ ਕਰ ਸਕਦਾ ਹੈਂ।



"ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥'



# ਮਨੁੱਖ 'ਸ਼ਬਦ ਕਾ ਰੂਪ' ਕਦੋਂ ਹੋਵੇਗਾ ?

"ਗੁਰਮੁਖਿ ਛਤ੍ਰੁ ਨਿਰੰਜਨੀ
ਪੂਰਨ ਬ੍ਰਹਮ ਪਰਮਪਦ ਪਤਾ।
ਵੇਦ ਕਤੇਬ ਅਗੋਚਰਾ
ਗੁਰਮੁਖਿ ਸਬਦੁ ਸਾਧਸੰਗੁ ਸਤਾ॥

(ਵਾਰ ੨੪/੨੦)

ਸਾਧਸੰਗਤਿ ਹੈ ਗੁਰੁ ਸਭਾ
ਰਤਨ ਪਦਾਰਥ ਵਣਜ ਸਹਤਾ।"

(ਵਾਰ ੨੪/੧੯)

ਇਨ੍ਹਾਂ ਪੰਕਤੀਆਂ ਤੋਂ ਭਾਵ ਹੈ ਕਿ ਇਹ ਜਿਹੜੀ ਸਾਧਸੰਗਤ ਹੈ, ਇਹ "ਗੁਰੂ ਕੀ ਸਭਾ" ਹੈ। ਗੁਰੂ ਕਾ ਦਰਬਾਰ ਹੈ ਔਰ ਇਸ ਦਰਬਾਰ ਵਿਚ ਸੰਸਾਰ ਦੀਆਂ, ਗੱਲਾਂ ਨਹੀਂ ਹੁੰਦੀਆਂ। ਈਰਖਾ ਦੀਆਂ, ਨਿੰਦਾ ਦੀਆਂ, ਚੁਗਲੀ ਦੀਆਂ ਗੱਲਾਂ ਨਹੀਂ ਹੁੰਦੀਆਂ। ਬਲਕਿ ਇਸ ਸਭਾ ਵਿਚ ਰਤਨ ਪਦਾਰਥ ਵਣਜੇ ਜਾਂਦੇ ਹਨ। ਭਾਵ ਕਿ ਸੱਤ, ਸੰਤੋਖ, ਦਇਆ, ਧਰਮ, ਧੀਰਜ, ਨੇਕੀ, ਪਰਉਪਕਾਰ, ਸਹਿਨਸ਼ੀਲਤਾ। ਇਹ ਇਸ ਦੁਕਾਨ ਦੇ ਹੀਰੇ ਹਨ। ਔਰ ਇਸ ਵਣਜ ਦਾ ਤੇ ਕੋਈ ਵਿਰਲਾ ਹੀ ਵਪਾਰੀ ਹੋਵੇਗਾ। ਮੇਰੇ ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਨੇ ਬੜੀ ਉੱਚੀ ਅਵਸਥਾ ਦਾ ਬਚਨ ਮੇਰੀ ਝੋਲੀ ਵਿਚ ਪਾ ਦਿੱਤਾ ਹੈ :

"ਹਰਿ ਕਾ ਗਾਹਕੁ ਹੋਵੈ ਸੋ ਲਏ.............

ਹੋਰਨਾਂ ਗੱਲਾਂ ਦੇ ਗਾਹਕ ਸਾਨੂੰ ਬੇਅੰਤ ਮਿਲ ਜਾਣਗੇ, ਲੇਕਿਨ 'ਵਾਹਿਗੁਰੂ ਦੇ ਨਾਮ' ਦੀ ਕਥਾ ਦਾ ਗ੍ਰਾਹਕ ਸਾਨੂੰ ਬਹੁਤ ਵਿਰਲਾ ਮਿਲਦਾ ਹੈ। ਇਸੇ ਕਰਕੇ ਤਾਂ ਇਸਦੀ ਕੀਮਤ ਬਿਆਨ ਨਹੀਂ ਨਾ ਕੀਤੀ ਜਾਂਦੀ। ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਨੇ :

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥

(ਸਲੋਕ ਮਹਲਾ ੯)

ਭਾਵ ਕਿ ਕਰੋੜਾਂ ਵਿਚੋਂ ਹੀ ਕੋਈ ਇਕ ਹੈ ਨਾ, ਜਿਹੜਾ ਇਥੇ ਆ ਕੇ ਜੁੜ ਜਾਏ, ਇਕ-ਮਿਕ ਹੋ ਜਾਏ। ਇਸ ਹਰੀ ਪ੍ਰਮਾਤਮਾ ਦੇ ਨਾਮ ਦੀ ਕੀਮਤ ਕਹੀ ਨਹੀਂ ਜਾਂਦੀ।

ਲੇਕਿਨ ਇਸ ਦੀ ਪ੍ਰਾਪਤੀ ਸਾਧਸੰਗਤ ਵਿਚੋਂ ਹੀ ਹੁੰਦੀ ਹੈ।

"ਹਰਿ ਰਸ ਕੀ ਕੀਮਤਿ ਕਹੀ ਨ ਜਾਇ॥...
ਲਾਖ ਕਰੋਰੀ ਮਿਲੈ ਨ ਕੇਹ॥

ਭਾਵ ਕਿ ਲੱਖਾਂ ਨਾਲ, ਕਰੋੜਾਂ ਨਾਲ, ਅਰਬਾਂ-ਖਰਬਾਂ ਰੁਪਇਆਂ ਨਾਲ 'ਹਰੀ ਦਾ ਨਾਮ' ਨਹੀਂ ਮਿਲ ਸਕਦਾ, ਹਰੀ ਕਾ ਨਾਮ ਪ੍ਰਾਪਤ ਨਹੀਂ ਹੋ ਸਕਦਾ। ਬੜੇ-ਬੜੇ ਰਿਆਸਤਾਂ ਦੇ ਮਾਲਿਕ ਇਸ ਨੂੰ ਪ੍ਰਾਪਤ ਕਰਨ ਲਈ ਪਏ ਨੇ, ਪਰ ਨਾਮ ਉਹਨਾਂ ਕੋਲ ਹੈ ਨਹੀਂ।

"ਜਿਸਹਿ ਪਰਾਪਤਿ ਤਿਸ ਹੀ ਦੇਹਿ॥"

(ਪੰਨਾ ੩੭੭)

ਇਥੇ ਆ ਕੇ ਕਈ-ਕਈ ਦਾਨੇ ਉਲਝਣ ਵਿਚ ਪੈ ਜਾਂਦੇ ਨੇ ਕਿ ਜਿਸ ਨੂੰ ਨਾਮ ਪ੍ਰਾਪਤ ਹੈ, ਵਾਹਿਗੁਰੂ ਨਾਮ ਉਹਨਾਂ ਨੂੰ ਹੀ ਦਿੰਦਾ ਹੈ। ਲੇਕਿਨ ਦੇਖਿਆ ਜਾਵੇ ਤਾਂ ਇਸਦਾ ਕੋਈ ਅਰਥ ਬਣਿਆ ਨਹੀਂ ਕਿ ਵਾਹਿਗੁਰੂ ਨਾਮ ਉਹਨਾਂ ਨੂੰ ਹੀ ਦਿੰਦਾ ਹੈ ਜਿਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਹੈ। ਉਹ ਜਿਸ ਨੂੰ ਨਾਮ ਅੱਗੇ ਹੀ ਪ੍ਰਾਪਤ ਹੈ, ਉਸ ਨੂੰ ਹੋਰ ਕੀ ਦੇਣਾ ਹੈ?



ਇਸ ਤੇ ਮੇਰੇ ਵਿਦਿਆਦਾਤਾ ਨੇ ਮੈਨੂੰ ਇਹ ਸਮਝਾਇਆ ਕਿ ਇਸ ਪੰਕਤੀ ਦਾ ਮਤਲਬ ਇਹ ਹੈ ਕਿ ਜਿਸ ਨੂੰ ਸਾਧ-ਸੰਗਤ ਪ੍ਰਾਪਤ ਹੈ, ਜਿਸ ਨੂੰ ਸਾਧ-ਸੰਗਤ ਹਾਸਿਲ ਹੈ ਔਰ ਜਿਹੜਾ ਸਾਧ-ਸੰਗਤ ਵਿਚ ਆ ਕੇ ਜੁੜ ਗਿਆ ਤੇ ਜਿਸਨੂੰ ਸਾਧ-ਸੰਗਤ ਪਿਆਰੀ ਲੱਗਦੀ ਹੈ ਨਾ, ਉਸ ਨੂੰ ਹੀ ਵਾਹਿਗੁਰੂ ਇਹ ਨਾਮ ਦਿੰਦਾ ਹੈ।

"ਜਿਸ਼ਹਿ ਪਰਾਪਤਿ"

ਭਾਵ ਕਿ ਜਿਸ ਨੂੰ ਸਾਧ-ਸੰਗਤ ਪ੍ਰਾਪਤ ਹੈ ਤੇ ਜਿਹੜਾ ਸਾਧ-ਸੰਗਤ ਵਿਚ ਆ ਕੇ ਇਕਾਗਰ-ਚਿੱਤ ਹੋ ਕੇ ਗੁਰੂ ਕਾ ਬਚਨ ਸੁਣਦਾ ਹੈ, ਉਸ ਨੂੰ ਇਹ ਹਰੀ ਕੇ ਨਾਮ ਦਾ ਰਸ ਪ੍ਰਾਪਤ ਹੁੰਦਾ ਹੈ।

"ਜਿਸਹਿ ਪਰਾਪਤਿ ਤਿਸ ਹੀ ਦੇਹਿ॥"

ਇਹ ਨਾਮ ਲੱਖਾਂ-ਕਰੋੜਾਂ ਰੁਪਇਆਂ ਨਾਲ ਨਹੀਂ, ਬਲਕਿ ਜਿਸ ਨੂੰ 'ਸਾਧ-ਸੰਗਤ' ਪ੍ਰਾਪਤ ਹੈ, ਉਸ ਨੂੰ ਹਰੀ ਕੇ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ। ਵਰਨਾ ਇਹ ਨਾਮ ਕਿਸੇ ਦੇ ਹੱਥ ਵਿਚ ਨਹੀਂ ਆ ਸਕਦਾ। ਜਿਸ ਵੇਲੇ ਨਾਮ-ਨਾਮ ਦਾ ਜ਼ਿਕਰ ਕਰਦੇ ਜਾਈਏ ਤਾਂ ਖਾਹਮਖਾਹ ਇਕ ਸਵਾਲ ਪੈਦਾ ਹੋ ਜਾਂਦਾ ਹੈ ਕਿ ਇਸ ਨਾਮ ਵਿਚ ਕਾਮਯਾਬੀ ਕਿਸ ਤਰ੍ਹਾਂ ਪ੍ਰਾਪਤ ਹੋਵੇ ? ਇਹ ਸਵਾਲ ਸਾਧਾਰਣ ਆਦਮੀ ਨੂੰ ਵੀ ਉਤਪੰਨ ਹੋ ਸਕਦਾ ਹੈ, ਦਾਨੇ-

ਪਰਦਾਨੇ ਆਦਮੀ ਨੂੰ ਵੀ ਇਹ ਉਤਪੰਨ ਹੋ ਸਕਦਾ ਹੈ। ਤਾਂ "ਭਾਈ ਗੁਰਦਾਸ ਜੀ" ਲਿਖਦੇ ਹਨ ਕਿ :

(੧) "ਜੈਸੇ ਲਾਖ ਕੋਰਿ ਲਿਖਤ
ਨ ਕਨ ਭਾਰ ਲਾਗੈ,

ਜਿਸ ਤਰ੍ਹਾ ਲੱਖਾਂ, ਕਰੋੜਾਂ, ਅਰਬਾਂ-ਖਰਬਾਂ ਦੀ ਰਕਮ ਕਾਗਜ਼ ਤੇ ਲਿਖਣ ਲੱਗਿਆਂ, ਲਿਖਣ ਵਾਲੇ ਨੂੰ ਚਾਵਲਾਂ ਦੇ ਦਾਣੇ ਜਿੰਨਾ ਭਾਰ ਨਹੀਂ ਨਾ ਜਾਪਦਾ।

(੨) "ਜਾਨਤ ਸੁ ਸੂਮ ਹੋਇ
ਜਾਂ ਕੈ ਗਨ ਰਾਖੀਐ॥"

ਲੇਕਿਨ ਇਸ ਦਾ ਭਾਰ ਉਸ ਨੂੰ ਹੀ ਜਾਪਦਾ ਹੈ ਜਿਸ ਦੇ ਸਿਰ ਤੇ ਲੱਖਾਂ-ਕਰੋੜਾਂ ਦੀ ਗੱਠੜੀ ਬੰਨ੍ਹ ਕੇ ਲੱਦ ਦੇਈਏ, ਭਾਵ ਕਿ ਜਿਸ ਦੇ ਸਿਰ ਤੇ ਇਹ ਭਾਰ ਚੁਕਾ ਦੇਈਏ। ਉਹ ਹੀ ਇਹ ਮਹਿਸੂਸ ਕਰਦਾ ਹੈ ਕਿ ਮੈਂ ਭਾਰ ਹੇਠਾਂ ਆਇਆ ਹਾਂ। ਔਰ ਜਿਹੜਾ ਸਿਰਫ ਇਹ ਕਾਗਜ਼ ਤੇ ਲਿਖ ਦੇਵੇ ਉਸ ਨੂੰ ਕੀ ਭਾਰ ਦਾ ਅਹਿਸਾਸ ਹੋਣਾ ਹੈ ? ਪ੍ਰਮਾਣ ਦੇ ਰਹੇ ਨੇ ਭਾਈ ਜੀ ਕਿ ਕਾਮਯਾਬੀ ਕਿਸ ਤਰ੍ਹਾ ਪ੍ਰਾਪਤ ਹੋਵੇ?

(੩) ਅੰਮ੍ਰਿਤ ਅੰਮ੍ਰਿਤ ਕਹੈ



ਇਸ ਤੋਂ ਭਾਵ ਹੈ ਕਿ ਚੌਂਕੜੀ ਮਾਰ ਕੇ ਸੰਗਤ ਵਿਚ ਬੈਠ ਜਾਈਏ ਜਾਂ ਕਿਤੇ ਹੋਰ ਬੈਠ ਜਾਈਏ ਤੇ ਅੰਮ੍ਰਿਤ ਅੰਮ੍ਰਿਤ ਕਹੀ ਜਾਈਏ। ਲੇਕਿਨ ਅੰਮ੍ਰਿਤ ਅੰਮ੍ਰਿਤ ਕਹਿ ਦੇਣ ਨਾਲ ਅੰਮ੍ਰਿਤ ਤੇ ਨਹੀਂ ਨਾ ਪ੍ਰਾਪਤ ਹੋ ਜਾਣਾ।

(੪) "ਅੰਮ੍ਰਿਤ ਅੰਮ੍ਰਿਤ ਕਹੈ
ਪਾਈਐ ਨ ਅਮਰ ਪਦ
ਜਉ ਲਉ ਜਿਹਵਾ ਕੈ ਸੁਰਸ
ਅੰਮ੍ਰਿਤ ਨ ਚਾਖੀਐ॥"

(ਭਾ: ਗੁਰਦਾਸ ਜੀ, ਕਬਿੱਤ ੫੮੫)

ਇਨ੍ਹਾਂ ਪੰਕਤੀਆਂ ਦਾ ਅਰਥ ਭਾਈ ਗੁਰਦਾਸ ਜੀ ਇਹ ਦੱਸਦੇ ਹਨ ਕਿ ਜਿੰਨਾ ਚਿਰ ਆਪਣੀ ਰਸਨਾ ਨਾਲ ਉਸ ਅੰਮ੍ਰਿਤ ਰਸ ਦਾ ਸਵਾਦ ਨਹੀਂ ਨਾ ਚੱਖਿਆ ਜਾਂਦਾ। ਇਸ ਤੇ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ :

(੧) "ਸੋ ਜਾਨੈ ਜਿਨਿ ਚਾਖਿਆ
ਹਰਿ ਨਾਮੁ ਅਮੋਲਾ॥
ਕੀਮਤ ਕਹੀ ਨਾ ਜਾਈਐ
ਕਿਆ ਕਹਿ ਮੁਖਿ ਬੋਲਾ॥"

(ਪੰਨਾ ੮੦੮)

(੨) "ਸੁਚਿ ਸਿਰਜਿਉ ਸੰਸਾਰੁ
ਆਪਿ ਅਭੁਲੁ ਨ ਭੁਲਾਉ॥" (ਪੰਨਾ ੧੩੮੬)

ਉਹ ਜਿਹੜਾ ਸੱਚਾ ਸੰਸਾਰ ਹੈ, ਜਿਸ ਨੂੰ ਇਹ ਵਾਹਿਗੁਰੂ ਨੇ ਬਣਾਇਆ ਹੈ। ਉਹ ਅਭੁੱਲ ਹੈ, ਭਾਵ ਕਿ ਉਹ ਭੁੱਲਣ ਵਿਚ ਨਹੀਂ ਆਉਂਦਾ। ਵਾਹਿਗੁਰੂ ਦਾ ਨਾਮ ਜੋ ਹੀਰਾ ਰਤਨ ਹੈ, ਇਸ ਦੀ ਕੀਮਤ ਨਹੀ ਪਾਈ ਜਾ ਸਕਦੀ, ਕਿਉਂਕਿ ਇਹ ਅਮੋਲਕ ਹੈ। ਇਸੇ ਤਰ੍ਹਾਂ ਭਾਈ ਜੀ ਪ੍ਰਮਾਣ ਦਿੰਦੇ ਹਨ ਕਿ ਅੰਮ੍ਰਿਤ ਅੰਮ੍ਰਿਤ ਕਹਿੰਦੇ ਹਾਂ, ਲੇਕਿਨ ਅੰਮ੍ਰਿਤ ਰਸ ਤੇ ਨਹੀਂ ਨਾ ਆ ਜਾਣਾ, ਜਿੰਨਾ ਚਿਰ ਉਸ ਅੰਮ੍ਰਿਤ ਰਸ ਦਾ ਸਵਾਦ ਨਾ ਚੱਖਿਆ ਜਾਏ।

(੫) "ਬੰਦੀ-ਜਨ ਕੀ ਅਸੀਸ
ਭੂਪਤ ਨ ਹੋਇ ਕੋਊ,

ਇਸ ਪ੍ਰਮਾਣ ਵਿਚ ਦੱਸਿਆ ਗਿਆ ਹੈ ਕਿ 'ਬੰਦੀ-ਜਨ' ਕਹਿੰਦੇ ਨੇ ਉਹਨਾਂ ਕਵੀਸ਼ਰਾਂ ਨੂੰ, ਜਿਹੜੇ ਰਾਜੇ ਦੇ ਦਰਬਾਰ ਵਿਚ ਰਾਜਿਆਂ ਦੀ ਝੋਲੀ ਚੁੱਕਣ ਵਾਸਤੇ ਉਹਨਾਂ ਦੀ ਉਪਮਾ ਦੀਆਂ ਕਵਿਤਾਵਾਂ ਪੜ੍ਹਦੇ ਹਨ। ਉਹ ਜਿਹੜੇ 'ਬੰਦੀ-ਜਨ' ਨੇ, ਜਿਹੜੇ ਕਾਵਿ-ਰਚਨਾ ਜਾਣਦੇ ਨੇ। ਔਰ ਕਾਵਿ-ਰਚਨਾ ਬੜੀ ਅਲੌਕਿਕ ਹੁੰਦੀ ਹੈ ਉਹਨਾਂ ਦੀ, ਕਾਵਿ ਰਚਨਾ ਬੜੀ ਵਚਿੱਤਰ ਹੁੰਦੀ ਹੈ ਉਹਨਾਂ ਦੀ। ਰਾਜਿਆਂ ਮਹਾਰਾਜਿਆਂ ਨੂੰ ਉਹ ਆਪਣੀ ਕਾਵਿ ਰਚਨਾ ਨਾਲ ਮੋਹ ਲੈਂਦੇ ਨੇ। ਪਰ ਜੇ ਉਹ ਬੰਦੀ-ਜਨ, ਜਿਹੜਾ ਚੌਹਾਂ ਰੁਪਇਆਂ ਦੀ ਉਡੀਕ ਵਿਚ ਆਪਣੇ ਰਾਜੇ ਦੀ ਉਪਮਾਂ ਕਰ ਰਿਹਾ ਹੈ, ਆਪਣੇ ਰਾਜੇ ਦੀ ਵਡਿਆਈ ਕਰ ਰਿਹਾ ਹੈ ਤਾਂ ਉਸ ਦੀ ਅਸੀਸ ਨਾਲ ਕੋਈ ਆਦਮੀ ਤਖਤ ਦਾ ਮਾਲਿਕ ਨਹੀਂ ਬਣ ਜਾਵੇਗਾ।

(੫) "ਬੰਦੀ-ਜਨ ਕੀ ਅਸੀਸ
ਭੂਪਤ ਨ ਹੋਇ ਕੋਊ,
ਸਿੰਘਾਸਨ ਬੈਠੇ ਜਉ ਲਉ ਚਕ੍ਰਵੈ ਨ ਭਾਖੀਐ॥"

ਇਸ ਤੋਂ ਭਾਵ ਹੈ ਕਿ ਜਿੰਨਾ ਚਿਰ ਕੋਈ ਸਿੰਘਾਸਣ ਤੇ ਬੈਠ ਨਹੀਂ ਜਾਂਦਾ। ਉਸਦੇ ਰਾਜ-ਸਿੰਘਾਸਣ ਦਾ ਤਿਲਕ ਲੱਗ ਨਹੀਂ ਜਾਂਦਾ ਔਰ ਦਰਬਾਰ ਦਾ ਖਾਸ ਦਰਬਾਰੀ ਜਿੰਨਾ ਚਿਰ ਉਸ ਦੀ ਘੋਸ਼ਣਾ ਨਹੀ ਕਰਦਾ ਕਿ ਅੱਜ ਤੋਂ ਫਲਾਣਾ ਸਾਡਾ ਰਾਜਾ ਹੈ, ਇਹਨਾਂ ਨੂੰ ਤਾਜ ਪਹਿਨਾਇਆਂ ਗਿਆ ਹੈ। ਇਹ ਸਭ ਕੁਝ ਹੋਣ ਤੋਂ ਬਿਨਾਂ ਤੇ ਰਾਜਾ ਨਹੀਂ ਨਾ ਬਣ ਜਾਣਾ। ਖਾਲੀ ਕਵਿਤਾ ਪੜ੍ਹ ਲੈਣ ਨਾਲ ਤੇ ਕਿਸੇ ਨੇ ਰਾਜਾ ਨਹੀਂ ਨਾ ਬਣ ਜਾਣਾ।

ਜਿਸ ਤਰ੍ਹਾਂ ਕਿਸੇ ਕਵੀ ਦੀ ਅਸੀਸ ਨਾਲ ਕੋਈ ਮੰਗਤਾ ਰਾਜਾ ਨਹੀਂ ਨਾ ਬਣ ਸਕਦਾ, ਉਸੇ ਤਰ੍ਹਾਂ ਕੇਵਲ ਅੰਮ੍ਰਿਤ ਅੰਮ੍ਰਿਤ ਕਹਿ ਦੇਣ ਨਾਲ ਵੀ ਸਾਡੀ ਰਸਨਾ ਨੂੰ

ਸਵਾਦ ਨਹੀਂ ਆ ਸਕਦਾ। ਇਸੇ ਤਰ੍ਹਾਂ ਜੇ ਲੱਖਾਂ-ਕਰੋੜਾਂ ਦੀ ਰਕਮ ਲਿਖਦਿਆਂ ਕਿਸੇ ਨੂੰ ਭਾਰ ਨਹੀਂ ਵਿਆਪਦਾ।

"ਤੈਸੇ ਲਿਖੇ ਸੁਨੇ ਕਹੇ
ਪਾਈਐ ਨਾ ਗੁਰਮਤਿ,

ਇਸੇ ਤਰ੍ਹਾਂ ਕਿਸੇ ਗੁਰਮਤਿ ਦਾ ਜ਼ਿਕਰ ਲਿਖਿਆ ਹੋਇਆ ਹੈ ਤੇ ਉਹ ਕਿਸੇ ਨੇ ਪੜ੍ਹ ਲਿਆ ਔਰ ਅਸੀਂ ਉਸ ਨੂੰ ਸੁਣ ਲਿਆ। ਕੇਵਲ ਸੁਣਨ ਨਾਲ ਜਾਂ ਪੜ੍ਹ ਲੈਣ ਨਾਲ ਜਾਂ ਕਿਸੇ ਦੇ ਸੁਣਾ ਦੇਣ ਨਾਲ ਸਾਨੂੰ 'ਗੁਰਮਤਿ' ਤੇ ਨਹੀਂ ਨਾ ਆ ਸਕਦੀ।

ਸੋ ਜ਼ਿੰਨਾ ਚਿਰ ਗੁਰੂ ਕੇ ਅਭਿਆਸ ਦੀ ਜੁਗਤੀ ਨਹੀਂ ਨਾ ਆ ਜਾਂਦੀ ਔਰ ਜਿੰਨਾ ਚਿਰ ਸਾਨੂੰ ਗੁਰੂ ਕੇ ਸ਼ਬਦ ਦੀ ਕਮਾਈ ਕਰਨ ਦਾ ਢੰਗ ਨਹੀਂ ਨਾ ਆ ਜਾਂਦਾ ਤੇ ਜਿੰਨਾ ਚਿਰ ਅਸੀਂ ਸ਼ਬਦ ਵਿਚ ਲੀਨ ਨਹੀਂ ਨਾ ਹੋ ਜਾਂਦੇ, ਉਨਾ ਚਿਰ ਸਾਨੂੰ ਹਰੀ ਪ੍ਰਮਾਤਮਾ ਦਾ ਰਸ ਵੀ ਨਹੀਂ ਆਵੇਗਾ। ਭਾਵੇਂ ਇਹ ਵੀਹ ਵੇਰਾਂ ਲਿਖਿਆ ਹੋਵੇ, ਭਾਵੇਂ ਵੀਹ ਵੇਰਾਂ ਕੋਈ ਪੜ੍ਹ ਕੇ ਸੁਣਾ ਦੇਵੇ ਔਰ ਭਾਵੇਂ ਵੀਹ ਵੇਰਾਂ ਕੋਈ ਸਰੋਤਾ ਸੁਣ ਲਵੇ। ਕੇਵਲ ਪੜ੍ਹਨ ਨਾਲ, ਸੁਣਨ ਨਾਲ ਤੇ ਸੁਣਾਉਣ ਨਾਲ ਗੁਰਮਤਿ ਨਹੀਂ ਆਵੇਗੀ ਜਿੰਨਾ ਚਿਰ ਗੁਰੂ ਕੇ ਸ਼ਬਦ ਦੀ ਜੁਗਤੀ ਨਾ ਹੋਵੇ। ਹੁਣ ਅਗਾਂਹ ਇਕ ਹੋਰ ਸਵਾਲ ਪੈਦਾ ਹੁੰਦਾ ਹੈ ਕਿ ਇਹ ਜੁਗਤ ਕਿਸ ਤਰ੍ਹਾਂ ਪ੍ਰਾਪਤ ਹੋਵੇ? ਇਸ ਤੇ ਭਾਈ ਗੁਰਦਾਸ ਜੀ ਕਹਿੰਦੇ ਨੇ:

(੧) "ਜੈਸੇ ਬ੍ਰਿਥਾਵੰਤ ਜੰਤ
ਪੂਛੈ ਬੈਦ ਬੈਦ ਪ੍ਰਤਿ,
ਜਉ ਲਉ ਨ ਮਿਟਤ ਰੋਗ ਤਉ ਲਉ ਬਿਲਲਾਤ ਹੈ॥

ਜੈਸੇ ਬਿਰਥਾਵੰਤ ਤੋਂ ਭਾਵ ਹੈ ਕਿ ਬੀਮਾਰ ਭਾਵ ਕਿ ਕਿਸੇ ਰੋਗ ਤੋਂ ਗ੍ਰਸਿਆ ਹੋਇਆ, ਕਿਸੇ ਪੁਰਾਣੇ ਰੋਗ ਦਾ ਰੋਗੀ। ਫਿਰ ਉਹ ਹਰ ਇਕ ਵੈਦ ਨੂੰ, ਦਵਾਈ ਜਾਣਨ ਵਾਲੇ ਨੂੰ ਪੁੱਛਦਾ ਫਿਰਦਾ ਹੈ। ਲੇਕਿਨ ਕੇਵਲ ਉਸ ਦੇ ਪੁੱਛਣ ਨਾਲ ਤੇ ਰੋਗ ਨਹੀਂ ਨਾ ਹੱਟ ਜਾਣਾ। ਔਰ ਜਿੰਨਾ ਚਿਰ ਉਸ ਦਾ ਰੋਗ ਮਿੱਟ ਨਾ ਜਾਏ, ਹੱਟ ਨਾ ਜਾਏ, ਉਹ ਤੰਦਰੁਸਤ ਨਾ ਹੋ ਜਾਏ, ਉਨਾ ਚਿਰ ਉਹ ਰੋਂਦਾ ਹੀ ਰਹਿੰਦਾ ਹੈ। ਉਨਾ ਚਿਰ ਉਹ ਵਿਰਲਾਪ ਕਰਦਾ ਰਹਿੰਦਾ ਹੈ। ਉਨਾ ਚਿਰ ਹਕੀਮਾਂ ਕੋਲ ਜਾ ਕੇ ਉਹ ਪੁੱਛਦਾ ਰਹਿੰਦਾ ਹੈ। ਉਹ ਆਪਣਾ ਯਤਨ ਜਾਰੀ ਰੱਖਦਾ ਹੈ। ਇਹ ਨਹੀਂ ਕਿ ਇਕ ਕੋਲੋਂ ਪੁੱਛਿਆ ਤੇ ਆਰਾਮ ਨਹੀਂ ਆਇਆ। ਫਿਰ ਪੁੱਛਣੋਂ ਉਹ ਹੱਟ ਗਿਆ! ਨਹੀਂ, ਉਹ ਵੱਖ-ਵੱਖ ਕੋਲੋਂ ਪੁੱਛਦਾ ਹੀ ਰਹਿੰਦਾ ਹੈ। ਫਿਰ ਪੁੱਛਦਿਆਂ-ਪੁੱਛਦਿਆਂ ਕਦੇ ਨਾ ਕਦੇ ਕੋਈ ਮਿਲ ਹੀ ਜਾਂਦਾ ਹੈ। ਕੋਈ ਸੰਨਿਆਸੀ, ਕੋਈ ਮਾਹਿਰ, ਕੋਈ ਨਿਪੁੰਨ ਮਿਲ ਹੀ ਜਾਂਦਾ ਹੈ। ਉਹ ਐਸੀ ਇਕ ਬੂਟੀ ਦੇ ਜਾਂਦਾ ਹੈ ਜਿਸ ਦੇ ਨਾਲ ਉਸ ਦਾ ਰੋਗ ਹੱਟ ਜਾਂਦਾ ਹੈ।

(੨) "ਜੈਸੇ ਬ੍ਰਿਥਾਵੰਤ ਜੰਤ
ਪੂਛੈ ਬੈਦ ਬੈਦ ਪ੍ਰਤਿ
ਜਉ ਲਉ ਨ ਮਿਟਤ ਰੋਗ ਤਉ ਲਉ ਬਿਲਲਾਤ ਹੈ॥

(ਭਾਈ ਗੁਰਦਾਸ, ਕਬਿੱਤ ੫੯੭)

ਜੈਸੇ ਭੀਖ ਮਾਂਗਤ ਭਿਖਾਰੀ ਘਰਿ ਘਰਿ ਡੋਲੈ,

ਜਿਸ ਤਰ੍ਹਾਂ ਭਿੱਖਿਆ ਮੰਗਣ ਵਾਲਾ ਭਿਖਾਰੀ, ਪੀਰ, ਮੰਗਤਾ, ਭਿੱਖਿਆ ਮੰਗਦਾ-ਮੰਗਦਾ, ਦੁਆਰੇ-ਦੁਆਰੇ ਡੋਲਦਾ ਫਿਰਦਾ ਹੈ। ਕੋਈ ਉਸ ਨੂੰ ਝਿੜਕਾਂ ਦਿੰਦਾ ਹੈ। ਕੋਈ ਉਸ ਨੂੰ ਗਾਲ੍ਹਾਂ ਕੱਢਦਾ ਹੈ ਤੇ ਕੋਈ ਉਸ ਨੂੰ ਤਾਹਨੇ ਵੀ ਮਾਰਦਾ ਹੈ। ਪਰ ਉਹ ਭੀਖ ਮੰਗੀ ਹੀ ਜਾਂਦਾ ਹੈ। ਉਹ ਅਲਖ ਜਗਾਈ ਹੀ ਜਾਂਦਾ ਹੈ। ਔਰ ਉਨਾ ਚਿਰ ਉਹ ਭੀਖ ਮੰਗੀ ਹੀ ਜਾਂਦਾ ਹੈ, ਜਿੰਨਾ ਚਿਰ ਉਸ ਨੂੰ ਆਪਣੇ ਢਿੱਡ ਭਰਨ ਜੋਗਾ ਕੁਝ ਮਿਲ ਨਾ ਜਾਏ। ਇਕ ਤੀਸਰਾ ਪ੍ਰਮਾਣ ਭਾਈ ਸਾਹਿਬ ਜੀ ਦਿੰਦੇ ਹਨ:-

(੩) "ਜੈਸੇ ਬਿਰਹਨੀ ਜੋਨ ਸਗਨ ਲਗਨ ਸਗਨ ਸੋਧੈ,

ਬਿਰਹਨੀ ਤੋਂ ਭਾਵ ਹੈ "ਵਿਛੜੀ ਹੋਈ"। ਭਾਵ ਕਿ ਆਪਣੇ ਪਤੀ ਨਾਲੋਂ ਵਿਛੜੀ ਹੋਈ ਤੇ ਜਿਸਦਾ ਪਤੀ ਕਿਸੇ ਕਾਰਨ ਪਰਦੇਸ ਚਲਿਆ ਗਿਆ ਹੋਵੇ। ਔਰ ਇਹ ਪਤੀ ਦੀ ਭਗਤਨੀ ਹੈ। ਇਹ ਪਤੀ ਨੂੰ ਪਰਮੇਸ਼ਰ ਜਾਣ ਕੇ ਪੂਜਣ ਵਾਲੀ ਹੈ। ਉਹ ਜਿਹੜਾ ਪਤੀ ਦਾ ਵਿਛੋੜਾ ਵਿਆਪ ਰਿਹਾ ਹੈ, ਉਸ ਦੇ ਬਾਰੇ ਉਹ ਜੋਤਸ਼ੀਆਂ ਨੂੰ ਪੁੱਛਦੀ ਹੈ। ਉਹ ਚੰਗੇ-ਚੰਗੇ ਦਾਨੇ-ਸਿਆਣਿਆਂ ਨੂੰ ਪੁਛਦੀ ਫਿਰਦੀ ਹੈ। ਕਦੋਂ ਤੱਕ ? ਜਦੋਂ ਤੱਕ ਉਸ ਦਾ ਪਤੀ ਮਿਲ ਨਾ ਜਾਏ, ਜਦੋਂ ਤੱਕ ਉਸ ਦੇ ਸਿਰ ਦਾ ਸਾਂਈਂ ਮਿਲ ਨਾ ਜਾਏ।



ਜਿਸ ਤਰ੍ਹਾਂ ਪਤੀਬਰਤਾ ਇਸਤਰੀ ਦਾ ਪਤੀ ਜਿੰਨਾ ਚਿਰ ਵਿਹੜੇ ਚਰਨ ਨਾ ਪਾ ਦੇਵੇ ਉਸ ਨੂੰ ਚੈਨ ਨਹੀਂ ਆਉਂਦਾ। ਇਸੇ ਤਰ੍ਹਾਂ ਜਿੰਨਾ ਚਿਰ ਰੋਗੀ ਦਾ ਰੋਗ ਮਿਟ ਨਾ ਜਾਵੇ ਉਨਾ ਚਿਰ ਉਹ ਪੁਛਣੋਂ ਨਹੀਂ ਹੱਟਦਾ। ਔਰ ਜਿੰਨਾ ਚਿਰ ਭਿਖਾਰੀ ਨੂੰ ਆਪਣੇ ਢਿੱਡ ਭਰਨ ਜੋਗਾ ਅੰਨ ਮਿਲ ਨਾ ਜਾਏ, ਉਨੀ ਦੇਰ ਤੱਕ ਉਹ ਦੁਆਰੇ-ਦੁਆਰੇ ਅਲਖ ਜਗਾਉਂਦਾ ਰਹਿੰਦਾ ਹੈ। ਇਹ ਤਿੰਨ ਪ੍ਰਮਾਣ ਦੇ ਕੇ ਭਾਈ ਜੀ ਚੌਥੀ ਤੁੱਕ ਵਿਚ ਕਹਿੰਦੇ ਨੇ:

ਤੈਸੇ ਖੋਜੀ ਖੋਜੈ ਅਲਿ ਕਮਲ ਕਮਲ ਗਤਿ,
ਜਉ ਲਉ ਨ ਪਰਮ ਪਦ ਸੰਪੁਟ ਸਮਾਤ ਹੈ॥"

(ਭਾਈ ਗੁਰਦਾਸ, ਕਬਿੱਤ ੫੯੭)

ਇਨ੍ਹਾਂ ਪੰਕਤੀਆਂ ਤੋਂ ਭਾਵ ਹੈ ਕਿ ਵਾਹਿਗੁਰੂ ਦਾ ਖੋਜੀ ਵਾਹਿਗੁਰੂ ਨੂੰ ਖੋਜਦਾ ਹੈ। ਜਿਸ ਤਰ੍ਹਾਂ ਭੌਰਾ ਹਰ ਇਕ ਫੁੱਲ ਤੇ ਬੈਠਦਾ ਹੈ, ਉਡਦਾ ਹੈ। ਲੇਕਿਨ ਕਿਸੇ ਇਕ ਫੁੱਲ ਤੇ ਉਹ ਐਸੀ ਬਹਿਣੀ ਬੈਠਦਾ ਹੈ ਕਿ ਮਕਰੰਦ ਰਸ ਆ ਜਾਂਦਾ ਹੈ ਤੇ ਉਹ ਮਸਤ ਹੋ

ਜਾਂਦਾ ਹੈ। ਫਿਰ ਤਰਕਾਲਾਂ ਪੈ ਜਾਂਦੀਆਂ ਨੇ, ਸੂਰਜ ਡੁੱਬਣ ਲੱਗ ਪੈਂਦਾ ਹੈ ਤੇ ਕਮਲ ਫੁੱਲ ਵੀ ਮੀਟਿਆ ਜਾਂਦਾ ਹੈ ਤੇ ਭੌਰਾ ਵਿੱਚੇ ਹੀ ਕੈਦ ਹੋ ਜਾਂਦਾ ਹੈ ਔਰ ਨਿੱਕੀਆਂ-ਨਿੱਕੀਆਂ ਪੱਤੀਆਂ ਉਤੇ ਉਹ ਸਾਰੀ ਰਾਤ ਗੁਜ਼ਾਰਾ ਕਰਦਾ ਹੈ। ਜਿਸ ਤਰ੍ਹਾਂ ਭੌਰਾ ਕਮਲ ਫੁੱਲ ਦੇ ਡੱਬੇ ਵਿੱਚ ਸਮਾਇਆ ਹੋਇਆ ਹੈ, ਇਸੇ ਤਰ੍ਹਾਂ ਖੋਜਣ ਵਾਲਾ ਖੋਜੀ, ਵਾਹਿਗੁਰੂ ਦੇ ਨਾਮ ਦਾ ਪਿਆਸਾ, ਦਿਨੇ-ਰਾਤ ਖੋਜਦਾ ਰਹਿੰਦਾ ਹੈ ਤੇ ਉਨਾ ਚਿਰ ਖੋਜਦਾ ਰਹਿੰਦਾ ਹੈ ਜਿੰਨਾ ਚਿਰ ਪਰਮ-ਪਦਵੀ ਦਸਵੇਂ ਦੁਆਰ ਦੇ ਡੱਬੇ ਵਿਚ ਸਮਾਅ ਨਾ ਜਾਏ। ਇਸ ਲਈ ਗੁਰੂ ਕੇ ਸਿੱਖਾ, ਤੂੰ ਵੀ ਰੋਜ਼ ਗੁਰਦੁਆਰੇ ਆ। ਕਦੇ ਨਾ ਕਦੇ ਕੋਈ ਭਾਗਾਂ ਵਾਲਾ ਦਿਨ ਚੜ੍ਹੇਗਾ ਤੇ ਤੂੰ 'ਸ਼ਬਦ ਕਾ ਰੂਪ' ਹੋ ਜਾਵੇਂਗਾ।

(੧) "ਜੈਸੇ ਦੀਪ ਦੀਪਤ
ਪਤੰਗ ਲੋਟ ਪੋਟ ਹੋਤ,

ਜਿਸ ਤਰ੍ਹਾਂ ਪਰਿੰਦਾ ਕਿਸੇ ਖੇਤ ਵਿਚ ਚੋਗਾ ਚੁਗਣ ਜਾਂਦਾ ਹੈ। ਰੋਜ਼ ਚੋਗਾ ਚੁਗਣ ਜਾਂਦਾ ਹੈ ਤੇ ਵਾਪਿਸ ਆਪਣੇ ਆਲ੍ਹਣੇ ਵਿੱਚ ਆ ਕੇ ਬੈਠ ਜਾਂਦਾ ਹੈ। ਪਰ :

(੨) ਕਾਹੂ ਦਿਨ ਫਾਸੀ ਫਾਸੈ
ਬਹੁਰਿ ਨ ਆਇ ਹੈ॥"



ਭਾਵ ਕਿ ਜੇਕਰ ਸ਼ਿਕਾਰੀ ਨੂੰ ਪਤਾ ਲੱਗ ਜਾਏ ਤੇ ਉਹ ਉਥੇ ਫਾਹੀ ਲਾ ਦੇਵੇ ਤੇ ਉਹ ਪਰਿੰਦਾ ਉਸ ਫਾਹੀ ਵਿਚ ਫਸ ਜਾਵੇ। ਮੁੜ ਕੇ ਉਹ ਪਰਿੰਦਾ ਆਪਣੇ ਆਲ੍ਹਣੇ ਵਿਚ ਨਹੀਂ ਆਉਂਦਾ, ਕਿਉਂਕਿ ਉਹ ਫਸ ਜੋ ਗਿਆ ਹੈ।

(੩) "ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ"

ਇਸੇ ਤਰ੍ਹਾਂ ਜਿਹੜਾ ਮਨ ਰੋਜ਼ ਗੁਰਬਾਣੀ ਦਾ ਅਭਿਆਸ ਕਰਦਾ ਰਹੇ, ਰੋਜ਼ ਨਿਤਨੇਮ ਪੜ੍ਹਦਾ ਰਹੇ, ਰੋਜ਼ ਬਾਣੀ ਪੜ੍ਹਦਾ ਰਹੇ। ਉਹ ਫਿਰ :

"ਕਬਹੂ ਮਗਨ ਹ੍ਵੈ ਸਬਦਿ ਉਰਝਾਇ ਹੈ॥" ੫੯੦॥

ਭਾਵ ਕਿ ਕਿਸੇ ਨਾ ਕਿਸੇ ਦਿਨ ਉਹ ਬਾਣੀ ਵਿਚ ਮਸਤ ਹੋ ਕੇ, ਕਿਸੇ ਨਾ ਕਿਸੇ ਦਿਨ ਉਹ ਬਾਣੀ ਦਾ ਰਸ ਲੈ ਕੇ, ਕਿਸੇ ਨਾ ਕਿਸੇ ਦਿਨ ਉਹ ਬਾਣੀ ਦੇ ਕਮਲ ਫੁੱਲ ਦੇ ਡੱਬੇ ਵਿਚ, ਬਾਣੀ ਦੀ ਪ੍ਰੇਮ ਫਾਹੀ ਵਿਚ ਫਸ ਜਾਵੇਗਾ। ਫਿਰ ਉਹ ਮੁੜ ਕੇ ਕਦੇ ਵੀ ਦੁਨੀਆਂ ਦੇ ਜਾਲ ਵਿਚ, ਧੰਦਿਆਂ ਦੇ ਜਾਲ ਵਿਚ ਨਹੀਂ ਫਸੇਗਾ। ਪਰ ਇਹ ਚਾਂਸ ਮਨੁੱਖ ਨੂੰ ਤਾਂ ਮਿਲੇਗਾ ਜੇਕਰ ਉਹ ਰੋਜ਼ ਆਏ।

(੪) "ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ,

ਇਸ ਤੋਂ ਭਾਵ ਹੈ ਕਿ ਪੱਥਰਾਂ ਨੂੰ ਵੇਖਦਾ-ਵੇਖਦਾ ਆਦਮੀ ਫਿਰ ਹੀਰਿਆਂ ਦਾ ਪਾਰਖੂ ਬਣ ਜਾਂਦਾ ਹੈ। ਜੇ ਇਕੋ ਦਿਨ ਦੋ ਗੀਟੀਆਂ ਵੇਖੇ ਤੇ ਕਹੇ ਕਿ ਮੈਂ ਰਤਨਾਂ ਦਾ

ਪਾਰਖੂ ਬਣ ਗਿਆ, ਇਹ ਕਦੇ ਵੀ ਨਹੀਂ ਹੋ ਸਕਦਾ।

ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ॥"

ਹੁਣ ਇਸ ਦਾ ਅਰਥ ਵੀ ਉਸੇ ਤਰ੍ਹਾਂ ਹੈ ਕਿ ਜਿਹੜਾ ਪੰਡਤ ਰੋਜ਼ ਕਥਾ ਸੁਣਦਾ ਹੈ। ਫਿਰ ਉਹ ਕਿਸੇ ਨਾ ਕਿਸੇ ਦਿਨ ਬੜਾ ਪ੍ਰਬੀਨ ਭਾਵ ਕਿ ਬੜਾ ਚਤੁਰ, ਬੜਾ ਸਿਆਣਾ ਪੰਡਿਤ ਉਹ ਇਕ ਦਿਨ ਆਪ ਬਣ ਜਾਂਦਾ ਹੈ। ਪਰ ਜਿਹੜਾ ਦੋ ਦਿਨ ਕਥਾ ਸੁਣ ਕੇ ਕਹੇ ਕਿ ਹਮ ਭੀ ਪੰਡਿਤ ਹੈਂ ਤੋ ਯਹ ਬਾਤ ਗਲਤ ਹੈ।

(੫) "ਸੂੰਘਤ ਸੂੰਘਤ ਸੋਧਾ
ਜੈਸੇ ਤਉ ਸੁਬਾਸੀ ਹੋਤ,

ਇਸ ਤੋਂ ਭਾਵ ਹੈ ਕਿ ਫੁੱਲਾਂ ਨੂੰ ਸੁੰਘਦਾ-ਸੁੰਘਦਾ, ਖੁਸ਼ਬੂਆਂ ਨੂੰ ਸੁੰਘਦਾ-ਸੁੰਘਦਾ ਕਈ ਵਰ੍ਹਿਆਂ ਤੱਕ ਉਹ ਫਿਰ ਖੁਸ਼ਬੂਆਂ ਨੂੰ ਸੁੰਘਣ ਵਾਲਾ ਮਸ਼ਹੂਰ ਹੋ ਜਾਂਦਾ ਹੈ। ਅਰਥਾਤ ਕਿ ਉਹ ਜਾਣਨ ਲਗਦਾ ਹੈ ਕਿ ਇਹ ਫੁੱਲ ਵਿਚੋਂ ਕਿਸ ਤਰ੍ਹਾਂ ਦੀ ਸੁਗੰਧੀ, ਕਿਸ ਤਰ੍ਹਾਂ ਦੀ ਮਹਿਕ ਪ੍ਰਾਪਤ ਹੋਵੇਗੀ। ਪਰ ਅਗਰ ਉਹ ਇਕ ਦਿਨ ਕਿਸੇ ਫੁੱਲ ਦੀ ਸੁਗੰਧ ਲੈ ਕੇ ਇਹ ਕਹੇ ਕਿ ਮੈਨੂੰ ਸਾਰੇ ਫੁੱਲਾਂ ਦੀ ਸੁਗੰਧੀ ਦਾ ਗਿਆਨ ਹੋ ਗਿਆ ਹੈ ਤਾਂ ਇਹ ਕਦੇ ਹੋ ਨਹੀਂ ਸਕਦਾ। ਕਿਉਂਕਿ ਹਰ ਚੀਜ਼ ਦੇ ਬਾਰੇ ਗਿਆਨ ਲੈਣ ਲਈ ਕਾਫੀ ਸਮਾਂ ਲੱਗਦਾ ਹੈ। ਇਸੇ ਤਰ੍ਹਾਂ :



(੬) ਗਾਵਤ ਗਾਵਤ ਜੈਸੇ
ਗਾਇਨ ਗੁਨੀਨ ਹੈ॥"

ਰੋਜ਼ ਗਾਉਂਦਾ ਰਹੇ, ਰੋਜ਼ ਗਾਉਂਦਾ ਰਹੇ। ਇਥੋਂ ਤੱਕ ਕਿ ਰੋਜ਼ ਕੀਰਤਨ ਕਰਦਾ ਰਹੇ, ਰੋਜ਼ ਹਰੀ ਰਸ ਕਰਦਾ ਰਹੇ ਤਾਂ ਫਿਰ ਉਹ ਬੜਾ ਵੱਡਾ ਰਾਗੀ ਬਣ ਜਾਵੇਗਾ। ਔਰ ਅਗਰ ਇਕ ਦਿਨ ਉਹ ਆ ਕੇ ਇਕ ਸੁਰ ਕੱਢ ਕੇ ਚਲਾ ਗਿਆ ਤੇ ਕਹੇ ਕਿ ਮੈਂ ਬੜਾ ਵੱਡਾ ਰਾਗੀ ਬਣ ਗਿਆ ਹਾਂ ਤਾਂ ਉਸ ਦੇ ਕਹਿਣ ਨਾਲ ਹੀ ਇਹ ਸਭ ਹੋ ਨਹੀਂ ਜਾਣਾ। ਕਿਉਂਕਿ ਇਸ ਤੇ ਕਈ ਸਾਲਾਂ ਤੱਕ ਮਿਹਨਤਾਂ ਕਰਨੀਆਂ ਪੈਂਦੀਆਂ ਨੇ, ਕਈ ਸੁਰਾਂ ਦਾ ਗਿਆਨ ਹਾਸਿਲ ਕਰਨਾ ਪੈਂਦਾ ਹੈ, ਤਾਂ ਜਾ ਕੇ ਉਹ ਇਕ ਚੰਗਾ ਗਵੱਈਆ ਬਣਦਾ ਹੈ।

(੭) "ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ,

ਇਸੇ ਤਰ੍ਹਾਂ ਜਿਹੜਾ ਰੋਜ਼ ਲਿਖਦਾ ਹੈ, ਰੋਜ਼ ਲਿਖਦਾ ਹੈ, ਫਿਰ ਲਿਖਦਿਆਂ-ਲਿਖਦਿਆਂ ਪੰਜਾਂ-ਛੇਆਂ ਵਰ੍ਹਿਆਂ ਬਾਅਦ ਉਹ ਚੰਗਾ ਲਿਖਾਰੀ ਬਣ ਜਾਂਦਾ ਹੈ। ਉਹ "ਭਾਈ ਵੀਰ ਸਿੰਘ" ਵਰਗਾ ਚੰਗਾ ਲਿਖਾਰੀ ਬਣ ਜਾਂਦਾ ਹੈ। ਔਰ ਅਗਰ ਇਕ ਦਿਨ ਐਵੇਂ ਉਹ ਚਿੜੀ ਕਾਂ ਦੀ ਕਹਾਣੀ ਲਿਖ ਲਵੇ ਤਾਂ ਉਹ ਕੋਈ ਬੜਾ ਵੱਡਾ ਲਿਖਾਰੀ ਤਾਂ ਨਹੀਂ ਬਣ ਜਾਵੇਗਾ !

(੮) ਚਾਖਤ ਚਾਖਤ ਜੈਸੇ
ਭੋਗੀ ਰਸ ਭੀਨ ਹੈ॥" ੫੮੮॥

ਇਸ ਤੋਂ ਭਾਵ ਹੈ ਕਿ ਜਿਹੜਾ ਰੋਜ਼ ਸਵਾਦ ਚੱਖਦਾ ਹੈ ਕਿ ਅੱਜ ਪੂੜੀਆਂ ਨੇ, ਅੱਜ ਭਠੂਰੇ ਨੇ, ਅੱਜ ਸਮੋਸਾ ਹੈ, ਅੱਜ ਪਰੌਂਠਾ ਹੈ। ਇਹ ਗੋਬਿੰਦ ਭੋਗ ਚਾਵਲ ਹਨ। ਫਿਰ ਉਹ ਕਈ ਵਰ੍ਹਿਆਂ ਦੇ ਬਾਅਦ ਬੜਾ ਵੱਡਾ ਚਾਖੂ ਬਣ ਜਾਵੇਗਾ। ਭਾਵ ਕਿ ਉਹ ਰਸਾਂ ਨੂੰ ਚੱਖਣ ਵਾਲਾ ਬੜਾ ਵੱਡਾ ਪ੍ਰੋਫੈਸੋਰ ਬਣ ਜਾਵੇਗਾ। ਫਿਰ ਲੋਕੀਂ ਵੀ ਉਸ ਕੋਲੋਂ ਪੁੱਛਣ ਆਉਣਗੇ। ਇਕ ਦਿਨ ਕੋਈ ਚੀਜ਼ ਚੱਖਣ ਨਾਲ ਉਹ ਇਹ ਕਹੇ ਕਿ ਮੈਨੂੰ ਸਭ ਚੀਜ਼ਾਂ ਦਾ ਗਿਆਨ ਹੋ ਗਿਆ ਹੈ ਤਾਂ ਉਸ ਦੇ ਇੰਝ ਕਹਿ ਦੇਣ ਨਾਲ ਉਹ ਕੋਈ ਪ੍ਰੋਫੈਸਰ ਨਹੀਂ ਕਹਿਲਾਵੇਗਾ। ਹੁਣ ਤੁਸੀਂ ਸਾਰੇ ਪ੍ਰਮਾਣ ਇਕੱਠੇ ਕਰੋ।

"ਜੈਸੇ ਦੀਪ ਦੀਪਤ ਪਤੰਗ ਲੋਟ ਪੋਟ ਹੋਤ,
ਕਬਹੂੰ ਕੈ ਜ੍ਵਾਰਾ ਮੈ ਪਰਤ ਜਰਿ ਜਾਇ ਹੈ॥
ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ,
ਕਾਹੂ ਦਿਨ ਫਾਸੀ ਫਾਸੈ ਬਹੁਰਿ ਨ ਆਇ ਹੈ॥...
ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ,
ਕਬਹੂ ਮਗਨ ਹ੍ਵੈ ਸਬਦਿ ਉਰਝਾਇ ਹੈ॥" ੫੯੦॥



ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ,
ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ॥
ਸੂੰਘਤ ਸੂੰਘਤ ਸੋਧਾ ਜੈਸੇ ਤਉ ਸੁਬਾਸੀ ਹੋਤ,
ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ॥
ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ,
ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ॥

ਇਸੇ ਤਰ੍ਹਾਂ :

ਚਲਤ ਚਲਤ ਜੈਸੇ ਪਹੁੰਚੈ ਠਿਕਾਨੈ ਜਾਇ,
ਖੋਜਤ ਖੋਜਤ ਗੁਰ ਸਬਦੁ ਲਿਵ ਲੀਨ ਹੈ॥ ੫੮੮॥

ਭਾਵ ਕਿ ਜੇਕਰ ਰੋਜ਼ ਸ਼ਬਦ ਖੋਜਦਾ ਰਹੇ, ਰੋਜ਼ ਸ਼ਬਦ ਖੋਜਦਾ ਰਹੇ। ਫਿਰ ਇਕ ਦਿਨ ਐਸਾ ਆਵੇਗਾ ਕਿ ਤੂੰ ਅਲਮਸਤ ਦੀਵਾਨਾ ਹੋ ਜਾਵੇਂਗਾ। ਪਰ ਇਸ ਵਾਸਤੇ ਤੈਨੂੰ ਕਾਫੀ ਮਿਹਨਤ ਕਰਨੀ ਪਵੇਗੀ, ਬੜੀ ਘਾਲਣਾ ਘਾਲਣੀ ਪਵੇਗੀ, ਤਾਂ ਜਾ ਕੇ ਤੈਨੂੰ ਗੁਰੂ ਕੇ ਸ਼ਬਦ ਦੀ ਪ੍ਰਾਪਤੀ ਹੋਵੇਗੀ। ਫਿਰ ਤੂੰ ਉਸ ਦੀ ਲਿਵ ਵਿਚ ਆਪਣੇ ਆਪ ਨੂੰ ਜੋੜੇਂਗਾ।

ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵੱਈਆਂ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾਂ ਦਾ ਟੀਕਾ ਕੀਤਾ ਹੈ:

"ਚਿਰੰਕਾਲ ਮਾਨਸ ਜਨਮ ਨਿਰਮੋਲੁ ਪਾਏ,
ਸਫਲ ਜਨਮ ਗੁਰ ਚਰਨ ਸਰਨ ਕੈ॥
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ,
ਸ੍ਰਵਨ ਅਮੋਲ ਗੁਰ ਬਚਨ ਧਰਨ ਕੈ॥
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ,
ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ॥
ਹਸਤ ਅਮੋਲ ਗੁਰਦੇਵ ਸੇਵ ਕੈ ਸਫਲ,
ਚਰਨ ਅਮੋਲ ਮਰਦਛਨਾ ਕਰਨ ਕੈ॥" ੧੭॥
"ਚਰਣ ਤ ਪਰ ਸਕਯਥ
ਚਰਣ ਗੁਰ ਅਮਰ ਪਵਲਿ ਰਯ॥
ਹਥ ਤ ਪਰ ਸਕਯਥ
ਹਥ ਲਗਹਿ ਗੁਰ ਅਮਰ ਪਯ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥
ਸਕਯਥ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰਦਾਸੁ ਨਿਜ ਜਗਤ ਪਿਤ॥"

(ਪੰਨਾ ੧੩੯੪)

ਭਾਵ ਕਿ ਜਿਸ ਵੇਲੇ ਅਸੀਂ ਗੁਰਦੁਆਰੇ ਆਵਾਂਗੇ, ਸਾਡਾ ਅੰਗ-ਅੰਗ ਸਫਲਾ ਹੋ ਜਾਵੇਗਾ। ਸਾਡਾ ਅੰਗ-ਅੰਗ ਪਵਿੱਤਰ ਹੋ ਜਾਵੇਗਾ। ਅੰਗ-ਅੰਗ ਵਿਚੋਂ ਗੁਰਮਤਿ ਦੀ ਸੁਗੰਧੀ ਪ੍ਰਾਪਤ ਹੋਵੇਗੀ। ਕਿਉਂਕਿ ਇਹ ਰੋਜ਼ ਦੇ ਸਤਿਸੰਗ ਦਾ ਲਾਭ ਹੁੰਦਾ ਹੈ।

ਭਾਈ ਜੀ ਦੱਸਦੇ ਹਨ ਕਿ ਮੈਂ ਇਤਿਹਾਸ ਪੜ੍ਹਿਆ ਹੈ ਕਿ ਜਦੋਂ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਏ ਨੇ ਨਾ ਕਸ਼ਮੀਰ ਤਾਂ ਛੇ-ਛੇ ਕੋਹ ਮੀਲ ਦੂਰ ਤੋਂ ਲੋਕੀਂ ਸਾਹਿਬਾਂ ਦੀ ਕਥਾ ਸੁਣਨ ਵਾਸਤੇ ਆਉਂਦੇ ਸਨ। ਉਥੇ ਇਕ ਬਿਰਧ ਮਾਈ ਰੋਜ਼ ਲੰਘਦੀ ਹੈ। ਔਰ ਉਥੇ ਇਕ ਦੀਵਾਨਾ ਮਸਤਾਨਾ ਸਿੱਖ ਰਾਹ ਦੇ ਕੰਢੇ ਉਤੇ ਬੈਠਾ ਹੋਇਆ ਹੁੰਦਾ ਹੈ। ਤੇ ਉਹ ਬਿਰਧ ਮਾਈ ਰੋਜ਼ ਉਸਦੇ ਲਾਗਿਓਂ ਦੀ ਲੰਘ ਜਾਂਦੀ ਹੈ। ਅੱਜ ਮਾਈ ਥੋੜੀ ਜਿਹੀ ਲੇਟ ਹੋ ਗਈ ਤੇ ਬੜੀ ਤੇਜ਼ ਰਫਤਾਰ ਨਾਲ ਉਹ ਆ ਰਹੀ ਸੀ ਤੇ ਉਸ ਦੀਵਾਨੇ-ਮਸਤਾਨੇ ਦੇ ਲਾਗੋਂ ਦੀ ਲੰਘਣ ਲੱਗੀ ਤੇ ਉਸ ਨੇ ਪੁੱਛਿਆ, "ਮਾਂ, ਤੂੰ ਰੋਜ਼ ਜਾਨੀ ਹੈਂ,

ਲੇਕਿਨ ਅੱਜ ਤੇਰੀ ਰਫਤਾਰ ਬੜੀ ਤੇਜ਼ ਹੈ। ਇਸ ਲਈ ਮਾਂ ਤੂੰ ਕਿਥੇ ਜਾਂਦੀ ਹੈਂ?" ਫਿਰ ਮਾਂ ਨੇ ਆਖਿਆ, "ਤੈਨੂੰ ਨਹੀਂ ਪਤਾ ਕਿ ਦੀਨ-ਦੁਨੀਆਂ ਦਾ ਮਾਲਿਕ "ਸ੍ਰੀ ਗੁਰੂ ਹਰਿਗੋਬਿੰਦ ਸੱਚਾ ਪਾਤਸ਼ਾਹ", ਮੀਰੀ-ਪੀਰੀ ਦਾ ਮਾਲਿਕ ਆਇਆ ਹੋਇਆ ਹੈ। ਮੈਂ ਉਸਦੀ ਕਥਾ ਸੁਣਨ ਤੇ ਦਰਸ਼ਨ ਕਰਨ ਜਾਂਦੀ ਹਾਂ। ਮਸਤਾਨਿਆ, ਰਾਹ ਵਿਚ ਕਿਸੇ ਦਾ ਇੰਤਜ਼ਾਰ ਕਰਦੇ ਹੋਏ ਦੀਵਾਨਿਆ ਮੈਂ ਚੌਦਾਂ ਵੇਰਾਂ ਸਤਿਗੁਰਾਂ ਦੇ ਦਰਸ਼ਨ ਕਰ ਲਏ ਨੇ। ਅੱਜ ਪੰਦਰ੍ਵਾਂ ਦਿਨ ਹੈ ਦਰਸ਼ਨ ਕਰਨ ਦਾ, ਇਸ ਲਈ ਤੂੰ ਮੈਨੂੰ ਜਾਣ ਦੇਹ।"

ਫਿਰ ਦੀਵਾਨਾ-ਮਸਤਾਨਾ ਉਠ ਕੇ ਖਲੋ ਗਿਆ ਤੇ ਕਹਿਣ ਲੱਗਾ, ਮਾਂ ਤੂੰ ਇਹ ਚਮੜੇ ਦੀਆਂ ਅੱਖਾਂ ਨਾਲ ਤੂੰ ਚੌਦ੍ਹਾਂ ਵਾਰੀ ਦਰਸ਼ਨ ਕਰ ਲਏ! ਹਾਂ ਬੇਟਾ ਤੇ ਉਹ ਦੀਵਾਨਾ-ਮਸਤਾਨਾ ਸਿੱਖ ਖੜਾ ਹੋ ਗਿਆ ਤੇ ਗਲ ਵਿਚ ਪੱਲਾ ਪਾ ਕੇ ਕਹਿਣ ਲੱਗਾ, ਮਾਂ ਜਿਨ੍ਹਾਂ ਨੇਤਰਾਂ ਨਾਲ ਤੂੰ ਚੌਦ੍ਹਾਂ ਵਾਰੀ ਹਰਿਗੋਬਿੰਦ ਸਾਹਿਬ ਵੇਖੇ ਈ ਨਾ ਤੇ ਉਹਨਾਂ ਨੇਤਰਾਂ ਨਾਲ ਤੂੰ ਇਕ ਵਾਰੀ ਮੈਨੂੰ ਵੇਖ ਛੱਡ। ਉਹਨਾਂ ਨੇਤਰਾਂ ਦੀ ਦ੍ਰਿਸ਼ਟੀ, ਉਹਨਾਂ ਨੇਤਰਾਂ ਦੀ ਨਦਰ ਮਾਂ ਇਕ ਵੇਰਾਂ ਮੇਰੇ ਤੇ ਪਾ ਦੇ। ਕਿਉਂਕਿ ਮੈਂ ਵੀ ਗੁਨਾਹਗਾਰ ਹਾਂ ਤੇ ਇਸ ਤਰ੍ਹਾਂ ਕਰਨ ਨਾਲ ਮੇਰਾ ਵੀ ਬੇੜਾ ਪਾਰ ਹੋ ਜਾਵੇਗਾ। ਔਰ ਤੇਰੀ ਅੰਮ੍ਰਿਤ-ਦ੍ਰਿਸ਼ਟੀ ਨਾਲ ਮੇਰੇ ਪਾਪ ਵੀ ਧੋਤੇ ਜਾਣਗੇ। ਫਿਰ ਬਿਰਧ ਮਾਈ ਕਹਿਣ ਲੱਗੀ ਕਿ ਜੇਕਰ ਤੂੰ ਇੰਨਾ ਪ੍ਰੇਮੀ ਹੈਂ ਤਾਂ ਤੂੰ ਖੁਦ ਜਾ ਕੇ ਗੁਰੂ ਸਾਹਿਬਾਂ ਦੇ ਦਰਸ਼ਨ ਕਰ ਆ। ਲੇਕਿਨ ਮਸਤਾਨਾ ਰੋਣ ਲੱਗ ਪਿਆ। ਕਿਉਂਕਿ ਗੁਰੂ ਨੂੰ ਦੇਣ ਵਾਸਤੇ ਉਸ ਕੋਲ ਕੁਝ ਵੀ ਨਹੀਂ ਸੀ। ਫਿਰ ਇਕ ਦਿਨ ਉਥੋਂ ਦੀ ਇਕ ਸਿੱਖ ਸੇਵਾਦਾਰ ਲੰਘਿਆ ਜਿਹੜਾ ਕਿ ਗੁਰੂ ਸਾਹਿਬਾਂ ਵਾਸਤੇ ਸ਼ਹਿਦ ਲੈ ਕੇ ਜਾਂਦਾ ਸੀ। ਜਦੋਂ ਦੀਵਾਨੇ ਸਿੱਖ ਨੂੰ ਇਹ ਪਤਾ ਲੱਗਾ ਤਾਂ ਉਹ ਸੋਚਣ ਲੱਗਾ ਕਿ ਜਿਹੜਾ ਸ਼ਹਿਦ ਗੁਰੂ ਨੇ ਖਾਣਾ ਹੈ ਕਿਉਂ ਨਾ ਮੈਂ ਵੀ ਗੁਰੂ ਦਾ ਪਿਆਰ ਸਮਝ ਕੇ ਖਾ ਲਵਾਂ, ਤਾਂਕਿ ਮੇਰਾ ਬੇੜਾ ਵੀ ਪਾਰ ਹੋ ਜਾਵੇ। ਦੀਵਾਨੇ ਸਿੱਖ ਨੇ ਉਸ ਕੋਲੋਂ ਤਲੀ ਤੇ ਥੋੜਾ ਜਿਹਾ ਸ਼ਹਿਦ ਮੰਗਿਆ ਕਿ ਇਹੋ ਸ਼ਹਿਦ ਗੁਰੂ ਨੇ ਖਾਣਾ ਹੈ ਤੇ ਮੈਂ ਵੀ ਖਾ ਲੈਂਦਾ ਹਾਂ, ਤਾਂਕਿ ਮੇਰੀ ਵੀ ਰੀਝ ਪੂਰੀ ਹੋ ਜਾਵੇ। ਪਰ ਸ਼ਹਿਦ ਵਾਲਾ ਸਿੱਖ ਕੜਕ ਕੇ ਬੋਲਿਆ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੋਗ ਲੱਗਣ ਤੋਂ ਪਹਿਲਾਂ ਹੀ ਤੈਨੂੰ ਦੇ ਦੇਵਾਂ ! ਤਾਂ ਦੀਵਾਨੇ ਸਿੱਖ ਨੇ ਫਿਰ ਉਸ ਨੂੰ ਕਿਹਾ ਕਿ ਚੱਲ ਛਟਾਂਕੀ ਕੁ ਨਾ ਦੇ। ਐਵੇਂ ਉਂਗਲੀ ਸ਼ਹਿਦ ਵਿਚ ਲਬੇੜ ਕੇ ਮੇਰੀ ਤਲੀ ਤੇ ਲਗਾ ਦੇ। ਔਰ ਮੈਂ ਵੀ ਕਿਹੜਾ ਪੇਟ ਭਰਨਾ ਹੈ। ਇਹ ਤਾਂ ਮੇਰੇ ਮਨ ਦੀ ਸਿਰਫ ਰੀਝ ਹੈ। ਇਸ ਲਈ ਤੂੰ ਮੈਨੂੰ ਅਧੂਰਾ ਨਾ ਰੱਖ, ਮੈਨੂੰ ਨਿਰਾਸ਼ ਨਾ ਕਰ। ਸ਼ਹਿਦ ਵਾਲੇ ਸਿੱਖ ਨੇ ਫਿਰ ਜਵਾਬ ਦਿੱਤਾ ਕਿ ਜਿੰਨਾ ਚਿਰ ਇਹ ਸ਼ਹਿਦ ਗੁਰੂ ਨੂੰ ਭੋਗ ਨਹੀਂ ਲੱਗੇਗਾ, ਉਨਾ ਚਿਰ ਇਹ ਕਿਸੇ ਦੇ ਹੋਰ ਨਸੀਬ ਨਹੀਂ ਹੋਏਗਾ। ਫਿਰ ਦੀਵਾਨਾ-ਮਸਤਾਨਾ ਕਹਿਣ ਲੱਗਾ ਕਿ ਜੇਕਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਹ ਭੋਗ ਲੱਗ ਜਾਵੇ ਤਾਂ ਫਿਰ ਗੁਰੂ ਦੇਵੇਗਾ ਕੁਝ ! ਸ਼ਹਿਦ ਵਾਲਾ ਸਿੱਖ ਕਹਿਣ ਲੱਗਾ, ਕੀ ਪਤਾ ਕੁਝ ਦੇ ਹੀ

ਦੇ। ਤਾਂ ਜਲਾਲ ਵਿੱਚ ਆ ਕੇ ਦੀਵਾਨਾ ਸਿੱਖ ਕਹਿਣ ਲੱਗਾ ਕਿ ਜੋ ਗੁਰੂ ਹਰਿਗੋਬਿੰਦ ਸਾਹਿਬ ਤੈਨੂੰ ਦੇਵੇਗਾ ਨਾ, ਗੁਰੂ ਨਾਨਕ ਦੀ ਕ੍ਰਿਪਾ ਨਾਲ ਉਹੋ ਤੇਰੀ ਝੋਲੀ ਵਿਚ ਪਾ ਦੇਵਾਂਗੇ। ਲੇਕਿਨ ਤੂੰ ਇਕ ਵੇਰਾਂ ਮੇਰੀ ਰੀਝ ਪੂਰੀ ਕਰ ਦੇ। ਕਿਉਂਕਿ ਜਿਹੜੀ ਗੱਦੀ ਨੂੰ ਤੂੰ ਸ਼ਹਿਦ ਭੇਟਾ ਕਰਨ ਚੱਲਿਆ ਹੈਂ ਮੈਂ ਵੀ ਉਹੋ ਗੱਦੀ ਦਾ ਕੂਕਰ ਹਾਂ। ਮੈਂ ਵੀ ਉਸੇ ਦੁਆਰੇ ਦਾ ਪੂਜਾਰੀ ਹਾਂ। ਇਸ ਲਈ ਤੂੰ ਮੈਨੂੰ ਨਿਰਾਸ਼ ਨਾ ਕਰ। ਲੇਕਿਨ ਸਿੱਖ ਨੇ ਗੱਲ ਨਾ ਮੰਨੀ ਤੇ ਉਥੋਂ ਚਲਾ ਗਿਆ। ਕਹਿੰਦੇ ਨੇ ਕਿ ਜਾ ਕੇ ਬਰਤਨ ਰੱਖਿਆ, ਕਪੜਾ ਉਤੋਂ ਖੋਲ੍ਹਿਆ ਤੇ ਢੱਕਣ ਲਾਹਿਆ। ਲੇਕਿਨ ਅੰਦਰੋਂ ਕੁਲਬੁਲ ਕੁਲਬੁਲ ਕਰਨ ਕੀੜੇ ਤੇ ਕਿੰਨੀ ਸਾਰੀ ਬਦਬੂ ਆਵੇ। ਇਹ ਵੇਖ ਕੇ ਗੁਰੂ ਜੀ ਕਹਿਣ ਲੱਗੇ, ਓਏ ! ਕੀ ਲਿਆਇਆ ਹੈਂ ? ਕਹਿਣ ਲੱਗਾ, ਲਿਆਇਆਂ ਤੇ ਸ਼ਹਿਦ ਸੀ ਪਰ ਪਤਾ ਨਹੀਂ ਕੀ ਭਾਣਾ ਵਰਤ ਗਿਆ ਰਾਹ ਵਿਚ। ਗੁਰੂ ਨੇ ਕਿਹਾ, "ਕਿਸ ਦੇ ਵਾਸਤੇ ਲਿਆਇਆ ਹੈਂ ਸ਼ਹਿਦ ? ਤਾਂ ਕਹਿਣ ਲੱਗਾ ਹਜ਼ੂਰ ਤੁਹਾਡੇ ਵਾਸਤੇ ਹੀ ਲਿਆਇਆ ਹਾਂ ਚਿੱਟੀਆਂ ਮੱਖੀਆਂ ਦਾ ਸ਼ਹਿਦ ! ਤਾਂ ਗਰੀਬ-ਨਿਵਾਜ਼ ਨੇ ਆਪਣੀਆਂ ਅੱਖੀਆਂ ਦੀਆਂ ਸਿੱਪੀਆਂ ਵਿਚੋਂ ਦੋ ਮੋਤੀ ਕੇਰ ਕੇ ਕਿਹਾ ਕਿ ਇਥੋਂ ਡੇਢ ਮੀਲ ਦੇ ਫਾਸਲੇ ਤੇ ਮੈਂ ਤੇਰੇ ਕੋਲੋਂ ਹੱਥ ਜੋੜ ਕੇ ਛਟਾਂਕੀ ਕੁ ਸ਼ਹਿਦ ਮੰਗਿਆ ਸੀ। ਮੈਂ ਹੱਥ ਜੋੜ ਕੇ ਤਰਲਾ ਵੀ ਲਿਆ ਸੀ ਕਿ ਉਂਗਲੀ ਕੁ ਲਬੇੜ ਕੇ ਸ਼ਹਿਦ ਮੇਰੀ ਤਲੀ ਤੇ ਲਗਾ ਦੇ। ਇਥੋਂ ਤੱਕ ਕਿ ਮੈਂ ਤੇਰੇ ਨਾਲ ਵਾਅਦਾ ਵੀ ਕੀਤਾ ਕਿ ਤੂੰ ਜੋ ਮੰਗੇਂਗਾ, ਤੈਨੂੰ ਉਹੀ ਮਿਲੇਗਾ ! ਲੇਕਿਨ ਤੇਰਾ ਮਨ ਨਾ ਮੰਨਿਆ। ਇਸ ਲਈ ਜਦੋਂ ਮੈਂ ਮੰਗਦਾ ਸੀ ਉਦੋਂ ਤੂੰ ਨਹੀਂ ਦਿੱਤਾ ਤੇ ਹੁਣ ਇਹ ਮੇਰੇ ਕੰਮ ਦਾ ਨਹੀਂ ਰਿਹਾ। ਤਾਂ ਸਿੱਖ ਨੇ ਆਖਿਆ ਕਿ ਮਹਾਰਾਜ ਉਹ ਤੁਸੀਂ ਨਹੀਂ ਸੀ। ਉਹ ਤੇ ਕੋਈ ਦੀਵਾਨਾ-ਮਸਤਾਨਾ ਸਿੱਖ ਹੈ ਜਿਸ ਦਾ ਨਾਂ ਭਾਈ ਘੱਟੂ ਹੈ ਤੇ ਜਾਤ ਦਾ ਉਹ ਮੁਸਲਮਾਨ ਹੈ। ਐਵੇਂ ਆਵਾਰਾ ਹੀ ਉਹ ਫਿਰਦਾ ਰਹਿੰਦਾ ਹੈ। ਤਾਂ ਗਰੀਬ-ਨਿਵਾਜ਼ ਹੋਰ ਸ਼ਰਧਾ ਵਿਚ ਆ ਗਏ ਤੇ ਕਹਿਣ ਲੱਗੇ ਕਿ ਤੇਰੇ ਭਾਣੇ ਉਹ ਦੀਵਾਨਾ ਹੈ, ਤੇਰੇ ਭਾਣੇ ਉਹ ਮਸਤਾਨਾ ਹੈ, ਤੇਰੇ ਭਾਣੇ ਉਹ ਮੁਸਲਮਾਨ ਹੈ, ਪਰ ਮੇਰੇ ਵਾਸਤੇ ਉਹਦੇ ਤੇ ਮੇਰੇ ਵਿਚ ਕੋਈ ਫਰਕ ਹੈ ਨਹੀਂ। ਅਜੇ ਵੀ ਜੇ ਭੋਗ ਲਵਾਉਣਾ ਹੈ ਗੁਰੂ ਨੂੰ ਤਾਂ ਜਾਹ ਪਹਿਲਾਂ ਜਾ ਕੇ ਕਿਤੇ ਘੱਟੂ ਨੂੰ ਲੱਭ। ਔਰ ਜੇ ਉਹ ਸ਼ਹਿਦ ਖਾ ਲਵੇ ਤਾਂ ਸਮਝੀਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੋਗ ਲੱਗ ਗਿਆ। ਸਮਝੀਂ ਹਰਿਗੋਬਿੰਦ ਸਾਹਿਬ ਨੂੰ ਤੇਰਾ ਸ਼ਹਿਦ ਸਵੀਕਾਰ ਹੋ ਗਿਆ।

ਜਿਨ੍ਹਾਂ ਦੇ ਅੰਦਰ ਉਹ ਹਰਿ-ਰੱਸ ਹੈ, ਜਿਨ੍ਹਾਂ ਦੇ ਅੰਦਰ ਉਹ ਚੀਜ਼ ਦਮਕ ਮਾਰਦੀ ਹੈ ਤੇ ਜਿਨ੍ਹਾਂ ਦੇ ਅੰਦਰ ਉਹ ਚੀਜ਼ ਪ੍ਰਵੇਸ਼ ਕਰ ਗਈ ਹੈ ਤਾਂ ਫਿਰ ਮੇਰੇ ਵਿਚ ਤੇ ਗੁਰੂ ਕੇ ਪਿਆਰਿਆਂ ਵਿਚ ਕੋਈ ਫਰਕ ਨਹੀਂ ਰਹਿੰਦਾ। ਮੇਰਾ ਬਾਪੂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ :-

"ਹਰਿ ਦਾਸਨ ਸਿਉ ਪ੍ਰੀਤਿ ਹੈ
ਹਰਿ ਦਾਸਨ ਕੋ ਮਿਤੁ॥
ਹਰਿ ਦਾਸਨ ਕੈ ਵਸਿ ਹੈ
ਜਿਉ ਜੰਤੀ ਕੈ ਵਸਿ ਜੰਤੁ॥
ਹਰਿ ਕੇ ਦਾਸ ਹਰਿ ਧਿਆਇਦੇ
ਕਰਿ ਪ੍ਰੀਤਮ ਸਿਉਂ ਨੇਹੁ॥"

(ਪੰਨਾ ੬੫੨)

ਇਸ ਤੋਂ ਭਾਵ ਹੈ ਕਿ ਪਿਆਰ ਨਾਲ ਜਿਹੜੇ ਸਿਮਰਦੇ ਨੇ, ਸ਼ਰਧਾ ਨਾਲ ਜਿਹੜੇ ਸਿਮਰਦੇ ਨੇ, ਤਾਂਕਿ ਇਕ ਨਾ ਇਕ ਦਿਨ ਉਹਨਾਂ ਤੇ ਗੁਰੂ ਦੀ ਰਹਿਮਤ ਹੋ ਈ ਜਾਣੀ ਹੈ। ਕਦੇ ਨਾ ਕਦੇ ਉਹਨਾਂ ਵਾਸਤੇ ਰਹਿਮਤ ਦਾ ਦਰਵਾਜ਼ਾ ਖੁਲ੍ਹ ਹੀ ਜਾਣਾ ਹੈ। ਇਸ ਲਈ ਜਿਹੜਾ ਗੁਰੂ ਕਾ ਸਿੱਖ ਇਹ ਸੋਚੇਗਾ ਕਿ ਮੈਂ ਇਸ ਦਰ ਤੋਂ ਕਦੇ ਪਾਸੇ ਨਹੀਂ ਹੋਣਾ, ਮੈਂ ਇਸ ਦਰ ਤੋਂ ਕਦੇ ਦੂਰ ਨਹੀਂ ਜਾਣਾ। ਫਿਰ ਇਕ ਨਾ ਇਕ ਦਿਨ ਉਸ ਨੂੰ ਗੁਰੂ ਵਲੋਂ ਸਾਰੇ ਪਦਾਰਥਾਂ ਦੀ ਬਖਸ਼ਿਸ਼ ਹੋ ਜਾਵੇਗੀ।





# ਬਾਣੀ ਚੀਜ਼ ਕਿਆ ਹੈ ?

ਤੁਧੁ ਆਗੈ ਅਰਦਾਸਿ ਹਮਾਰੀ
ਜੀਉ ਪਿੰਡੁ ਸਭੁ ਤੇਰਾ॥
ਕਹੁ ਨਾਨਕ ਸਭ ਤੇਰੀ ਵਡਿਆਈ
ਕੋਈ ਨਾਉ ਨ ਜਾਣੈ ਮੇਰਾ॥

(ਪੰਨਾ ੩੮੩)

"ਗਿ: ਮਾਨ ਸਿੰਘ ਜੀ ਝੌਰ" ਦਾ ਕਹਿਣਾ ਹੈ ਕਿ ਮੈਂ ਜਦੋਂ ਆਪਣੇ ਡੇਰੇ ਵਿੱਚ ਪੜ੍ਹਦਾ ਹੁੰਦਾ ਸੀ ਤਾਂ ਉਦੋਂ ਬੜੇ ਸੰਤ-ਮਹਾਤਮਾ ਇਕੱਤਰ ਹੁੰਦੇ ਸਨ। ਇਕ ਵੇਰਾਂ ਦਾ ਜ਼ਿਕਰ ਮੈਨੂੰ ਅਜੇ ਵੀ ਯਾਦ ਹੈ 'ਬਾਣੀ' ਦੇ ਸਬੰਧ ਵਿਚ ਕਿ "ਬਾਣੀ ਚੀਜ਼ ਕਿਆ ਹੈ ?"



'ਤੇਜ ਭਰੀ', 'ਸ਼ਾਂਤ ਭਰੀ'

ਭਾਵ ਕਿ ਬਾਣੀ ਤੇਜ ਪ੍ਰਤਾਪ ਨਾਲ ਤੇ ਤੇਜ ਤਪ ਨਾਲ ਭਰੀ ਹੋਈ ਹੈ। ਜਿਥੇ ਰੋਸ਼ਨੀ ਦੇ ਬਲ ਨਾਲ ਭਰੀ ਹੋਈ ਹੈ ਬਾਣੀ, ਉਥੇ ਇਹ ਬਾਣੀ ਸ਼ਾਂਤੀ ਨਾਲ ਵੀ ਭਰਪੂਰ ਹੈ।

"ਸਾਹਿਬ ਨਾਨਕ ਨਿਰੰਕਾਰੀ" ਜਿਨ੍ਹਾਂ ਨੇ ਭੁੱਲੇ ਹੋਏ ਸੰਸਾਰ ਨੂੰ ਬਾਣੀ ਦਾ ਤੇ ਸੱਚ ਦਾ ਹੋਕਾ ਦਿੱਤਾ ਹੈ। ਉਹ ਗਰੀਬ-ਨਿਵਾਜ਼ ਨੂੰ ਭੂਤਨਾ, ਬੇਤਾਲਾ ਤੇ ਕੁਰਾਹੀਆ ਆਖਦੇ ਨੇ। ਪਰ ਸਾਹਿਬ ਨੂੰ ਇਹਨਾਂ ਤੇ ਗੁੱਸਾ ਨਹੀਂ ਆਇਆ।

ਬਾਣੀ ਸ਼ਾਂਤੀ ਨਾਲ ਭਰਪੂਰ ਹੈ, ਕਿਉਂਕਿ ਬਾਣੀ ਨੂੰ ਲਿਆਉਣ ਵਾਲਾ ਸ਼ਾਂਤੀ ਨਾਲ ਭਰਪੂਰ ਹੈ। ਬਾਬਾ ਅਮਰਦੇਵ ਜੀ ਦੇ ਦਰਬਾਰ ਵਿੱਚ ਇਕ ਫਕੀਰ ਆਉਂਦਾ ਹੁੰਦਾ ਸੀ ਤੇ ਉਹ ਇਨ੍ਹਾਂ ਅੱਖਰਾਂ ਨਾਲ ਹੀ ਬੁਲਾਉਂਦਾ ਸੀ, "ਓਏ ਅਮਰੂ ਕੁਝ ਦੇਹ !" ਕਦੇ ਇਹ ਨਹੀਂ ਸੀ ਆਖਦਾ ਕਿ ਹੇ ਅਮਰਦੇਵ ਸੱਚੇ ਪਾਤਸ਼ਾਹ ਜੀ ਕੁਝ ਭੇਜੋ। ਤੇ ਗਰੀਬ ਨਿਵਾਜ਼ ਉਸਦੇ ਇਹ ਕੌੜੇ, ਫਿੱਕੇ ਬਚਨ ਸੁਣ ਕੇ ਗੁੱਸਾ ਨਹੀਂ ਸੀ ਕਰਦੇ, ਬਲਕਿ ਥੋੜ੍ਹਾ ਜਿਹਾ ਆਟਾ ਤੇ ਦੋ ਪੈਸੇ ਰੋਜ਼ ਦਿੰਦੇ ਸਨ। ਇਕ ਦਿਨ ਉਥੇ ਕਿਸੇ ਸਿੱਖ ਨੇ ਦੋ ਸੋਨੇ ਦੇ ਕੜੇ ਆ ਕੇ ਭੇਟ ਕੀਤੇ ਤੇ ਉਹਨਾਂ ਨੇ ਉਹ ਦੋਨੋਂ ਕੜੇ ਭਾਈ ਜੇਠੇ ਜੀ ਨੂੰ ਦੇ ਦਿੱਤੇ। ਉਹ ਫਕੀਰ ਫਿਰ ਆ ਗਿਆ ਤੇ ਕਹਿਣ ਲੱਗ ਪਿਆ, "ਓਏ ਅਮਰੂ ! ਕੁਝ ਭੇਜ।" ਤਾਂ ਭਾਈ ਜੇਠਾ ਜੀ ਨੇ ਉਸ ਮੁਸਲਮਾਨ ਫਕੀਰ ਨੂੰ ਇਕ ਸੋਨੇ ਦਾ ਕੜਾ ਦੇ ਦਿੱਤਾ ਤੇ ਨਾਲੇ ਇਹ

ਵੀ ਕਿਹਾ ਕਿ ਤੂੰ ਮੇਰੇ ਸਾਹਿਬ ਨੂੰ ਹਲਕੇ ਬਚਨਾਂ ਨਾਲ ਨਾ ਬੁਲਾ। ਮੇਰੇ ਸਾਹਿਬ ਨੂੰ ਨੀਵੇਂ ਬਚਨਾਂ ਨਾਲ ਨਾ ਬੁਲਾ। ਉਹ ਕੜਾ ਲੈ ਕੇ ਚਲਾ ਗਿਆ ਤੇ ਚਾਰ-ਪੰਜ ਦਿਨ ਨਾ ਆਇਆ। ਫਿਰ ਆ ਗਿਆ ਕੁਝ ਦਿਨਾਂ ਬਾਅਦ ਤੇ ਆ ਕੇ ਉਸੇ ਤਰ੍ਹਾਂ ਹੀ ਬੋਲਿਆ ਕਿ "ਓਏ ਅਮਰੂ ! ਕੁਝ ਭੇਜ !" ਇਹ ਸਭ ਫਿਰ ਸੁਣ ਕੇ ਜੇਠੇ ਦਾ ਮਨ ਬਣ ਗਿਆ ਕਿ ਇਹ ਦੂਜਾ ਕੜਾ ਵੀ ਇਸਨੂੰ ਦੇ ਦੇਵਾਂ। ਇਹ ਵੇਖ ਕੇ ਗਰੀਬ ਨਿਵਾਜ਼ ਕਹਿਣ ਲੱਗੇ, ਜੇਠਿਆ ਭਾਵੇਂ ਕੜਾ ਤੂੰ ਇਸ ਨੂੰ ਦੇ ਦੇਵੇਂ, ਪਰ ਜਿਹੜੀ ਗਲੋਂ ਤੂੰ ਇਸ ਨੂੰ ਹਟਾਉਣਾ ਚਾਹੁੰਦਾ ਹੈਂ ਨਾ, ਇਸ ਨੇ ਹੱਟਣਾ ਨਹੀਂ। ਕਿਉਂਕਿ ਇਹ ਤਾਂ ਸਾਡੀ ਪ੍ਰੀਖਿਆ ਲੈ ਰਿਹਾ ਹੈ, ਇਹ ਤਾਂ ਸਾਨੂੰ ਤੱਕੜੀ ਵਿੱਚ ਪਾ ਕੇ ਤੋਲ ਰਿਹਾ ਹੈ। ਇਹ ਤਾਂ ਸਾਨੂੰ ਸੱਚ ਝੂਠ ਦੀ ਕਸਵੱਟੀ ਤੇ ਤੋਲ ਰਿਹਾ ਹੈ। ਇਸ ਲਈ ਤੂੰ ਇਹ ਅਰਦਾਸ ਕਰ ਕਿ ਇਸ ਦੇ ਰੁੱਖੇ ਬਚਨ ਸੁਣ ਕੇ ਕਿਤੇ ਸਾਨੂੰ ਕ੍ਰੋਧ ਨਾ ਆ ਜਾਵੇ। ਕਿਉਂਕਿ ਇਹ ਬਾਣੀ ਤੇਜ ਭਰੀ ਤੇ ਸ਼ਾਂਤ ਭਰੀ ਹੈ। ਇਹ ਬਾਣੀ ਬਾਈ ਗੁਣਾਂ ਨਾਲ ਭਰਪੂਰ ਹੈ। ਇਹ ਬਾਣੀ ਹਰ ਤਰੀਕੇ ਨਾਲ, ਹਰ ਭਾਂਤੀ ਨਾਲ ਵਡਿਆਈਆਂ ਨਾਲ, ਖੂਬੀਆਂ ਨਾਲ, ਚੰਗਿਆਈਆਂ ਨਾਲ ਭਰੀ ਹੋਈ ਹੈ। ਔਰ ਇਹ ਬਾਣੀ ਦੇਵਤਿਆਂ ਦੇ ਸਮਾਜ ਦੀ ਬਾਣੀ ਹੈ, ਮਹਾਂਪੁਰਖਾਂ ਦੇ ਸਮਾਜ ਦੀ ਬਾਣੀ ਹੈ।

ਤੁਸੀਂ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਹੀ ਪੰਨੇ ਕਿਉਂ ਨਾ ਪੜ੍ਹਦੇ ਜਾਉ। ਸਿਵਾਏ ਗੁਰੂ ਦੀ ਉਪਮਾਂ ਤੋਂ ਹੋਰ ਤੁਹਾਨੂੰ ਕੋਈ ਵਸਤੂ ਨਜ਼ਰ ਨਹੀਂ ਆਉਣੀ।



"ਇਛਾ ਪੂਰਕੁ ਸਰਬ ਸੁਖਦਾਤਾ"

(ਪੰਨਾ ੬੬੬)

"ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥"

(ਪੰਨਾ ੬੭੦)

ਜਿਥੇ ਵਾਹਿਗੁਰੂ ਜੀ ਦਾ ਸਿਮਰਨ ਹੋਇਆ, ਉਥੇ ਕਿਸੇ ਪ੍ਰਕਾਰ ਦਾ ਧੋਖਾ, ਫਰੇਬ, ਝੂਠ ਨਹੀਂ ਰਹਿਣਾ।

ਵਡਭਾਗੀ ਹਰਿ ਜਪਨਾ॥
"ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ"

(ਪੰਨਾ ੬੭੦)

"ਗੁਰੂ ਗ੍ਰੰਥ ਸਾਹਿਬ ਜੀ" ਦਾ ਤੁਸੀਂ ਕੋਈ ਸ਼ਬਦ ਪੜ੍ਹ ਲਵੋ, ਉਸ ਵਿਚ ਵਾਹਿਗੁਰੂ ਦਾ ਨਾਮ ਕਿਤੇ ਨਾ ਕਿਤੇ ਜ਼ਰੂਰ ਆਵੇਗਾ। ਇਹ ਬਾਣੀ ਵਿਚ ਚੰਗੀ ਮਰਿਯਾਦਾ ਭਰੀ ਹੋਈ ਹੈ। ਲੋਕੀਂ ਆਪਣੀ ਮੱਤ ਅਨੁਸਾਰ ਗੁਰਬਾਣੀ ਦੇ ਅਰਥ ਉਲਟੇ-ਪੁਲਟ ਕਰਦੇ ਰਹਿੰਦੇ ਨੇ। ਉਹ ਆਪਣੀ ਮੱਤ ਭਾਵੇਂ ਇਸ ਵਿਚ ਦਾਖਿਲ ਕਰਨ, ਪਰ ਇਹ ਤਾਂ ਹਰ ਪ੍ਰਕਾਰ ਨਾਲ ਅਛਾਈਆਂ ਨਾਲ ਭਰੀ ਹੋਈ ਹੈ। ਇਸ ਵਿਚ ਖੂਬੀਆਂ ਹੀ ਖੂਬੀਆਂ ਹਨ। ਕਿਉਂਕਿ

ਵੱਡੇ ਪਿਆਰ ਨਾਲ, ਸ਼ੁੱਧ ਪਿਆਰ ਨਾਲ ਇਹ ਬਾਣੀ ਭਰੀ ਹੋਈ ਹੈ। ਇੰਨਾ ਪ੍ਰੇਮ ਡੁਲ੍ਹ-ਡੁਲ੍ਹ ਪੈਂਦਾ ਹੈ ਕਿ ਤੁਸੀਂ ਕੋਈ ਬਚਨ ਵੀ ਸਤਿਗੁਰਾਂ ਦਾ ਪੜ੍ਹੋ, ਬਦੋ-ਬਦੀ ਸਿਰ ਹਿੱਲ ਹੀ ਪੈਂਦਾ ਹੈ। ਔਰ ਜਦੋਂ ਤੁਸੀਂ ਪਾਠ ਦੀ ਸਮਾਪਤੀ ਦੇ ਬਾਅਦ ਨੌਵੇਂ ਬਾਪੂ ਦੇ ਸਲੋਕ ਸੁਣਨ ਲਈ ਆਉਂਦੇ ਹੋ ਤਾਂ ਕਿੰਨਾ ਵੈਰਾਗ ਹੈ ਉਸ ਵਿਚ!

ਅੰਮ੍ਰਿਤ ਸੁ ਸੁਆਦ ਭਰੀ

ਭਾਵ ਕਿ ਇਹ ਬਾਣੀ ਅੰਮ੍ਰਿਤ ਵਰਗੇ ਸੁਆਦ ਨਾਲ ਭਰੀ ਹੋਈ ਹੈ। ਔਰ ਜਿਹੜਾ ਉਸ ਬਾਣੀ ਵਿਚ ਜੁੜ ਜਾਏ, ਜਿਹੜਾ ਉਸ ਬਾਣੀ ਨੂੰ ਅੰਦਰ ਵਸਾ ਲਏ। ਫਿਰ ਉਹ ਬਾਣੀ ਲੋਕ ਪਰਲੋਕ ਵਿਚ ਉਸ ਦਾ ਸਾਥ ਦਿੰਦੀ ਹੈ। ਕਿਉਂਕਿ ਇਹ ਬਾਣੀ ਤੇਜ ਰੌਸ਼ਨੀ ਨਾਲ ਭਰੀ ਹੋਈ ਹੈ। ਔਰ ਜਿਨ੍ਹਾਂ ਨੇ ਇਸ ਬਾਣੀ ਦਾ ਕਠਿਨ ਪਾਠ ਕੀਤਾ ਹੈ, ਜਿਨ੍ਹਾਂ ਨੇ ਇਸ ਬਾਣੀ ਨਾਲ ਆਪਣਾ ਮਨ ਜੋੜਿਆ ਹੈ, ਉਹ ਚਰਖੜੀਆਂ ਤੇ ਫਿਰ ਚੜ੍ਹ ਗਏ ਨੇ, ਆਰਿਆਂ ਨਾਲ ਚੀਰੇ ਗਏ ਨੇ, ਰੂੰ ਵਿੱਚ ਪਾ ਕੇ ਸਾੜੇ ਗਏ ਨੇ। ਲੇਕਿਨ ਉਹਨਾਂ ਦੀ ਜ਼ਬਾਨੋਂ 'ਹਾਇ' ਨਹੀਂ ਨਿਕਲੀ।

ਇਹ ਕੁਝ ਅਲੱਗ ਤਰ੍ਹਾਂ ਦੀ ਹੈ ਬਾਣੀ, ਜਿਸ ਨੂੰ ਅਸੀਂ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਔਰ ਇਹ ਬਾਣੀ ਸਾਨੂੰ 'ਪਕੜ' ਵੀ ਸਿਖਾਉਂਦੀ ਹੈ। ਤੇ ਜਿਹੜੇ ਖੋਟੇ ਪਾਪ ਨੇ ਨਾ, ਦਿਖਾਵੇ ਦੇ ਪਾਪ ਨੇ ਨਾ, ਉਸ ਨੂੰ ਖਤਮ ਕਰ ਦੇਣ ਵਾਲੀ ਹੈ।



"ਰਾਗ ਭਰੀ, ਜੋਗ ਭਰੀ, ਭਾਗ ਭਰੀ, ਭੋਗ ਭਰੀ।"

ਭਾਵ ਕਿ ਇਹ ਬਾਣੀ ਕੀਰਤਨ ਨਾਲ ਵੀ ਭਰੀ ਹੋਈ ਹੈ। ਇਹ ਬਾਣੀ ਚੰਗਿਆਂ ਭਾਗਾਂ ਨਾਲ ਵੀ ਭਰੀ ਹੋਈ ਹੈ ਤੇ ਇਹ ਬਾਣੀ ਪੁੰਨ ਦਾ ਰੂਪ ਹੈ, ਪੁੰਨ ਦੀ ਸੂਰਤ ਹੈ।

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥"

(ਪੰਨਾ ੯੨੦)

ਇਕ ਹੁੰਦਾ ਹੈ "ਉਪਮਾਨ" ਤੇ ਇਕ ਹੁੰਦਾ ਹੈ। "ਉਪਮੇਹ"।

ਉਪਮਾਨ ਤੇ ਉਪਮੇਹ ਦਾ ਜਿੰਨਾ ਚਿਰ ਗਿਆਨ ਨਾ ਹੋਵੇ, ਉਨਾ ਚਿਰ ਬਾਣੀ ਦੀ ਵਿਆਖਿਆ ਕਰਨੀ ਬੜੀ ਕਠਿਨ ਹੈ।

'ਉਪਮੇਹ':- ਜਿਸ ਚੀਜ਼ ਦੀ ਮਿਸਾਲ ਦੇਣੀ ਹੋਵੇ ਨਾ ਉਹ ਉਪਮੇਹ ਹੈ।

(੨) ਉਪਮਾਨ:- ਔਰ ਜਿਸ ਦੇ ਨਾਲ ਮਿਸਾਲ ਦੇਣੀ ਹੋਵੇ, ਉਹ ਉਪਮਾਨ ਹੈ। ਜਿਵੇਂ ਕਿ ਸਾਡੀ ਲਾਲਟੇਨ ਦੀ ਰੌਸ਼ਨੀ ਇਉਂ ਹੈ ਜਿਵੇਂ ਗੈਸ ਹੈ। ਭਾਵ ਕਿ ਲਾਲਟੇਨ ਹੋ ਗਈ "ਉਪਮੇਹ" ਤੇ ਗੈਸ ਹੋ ਗਿਆ 'ਉਪਮਾਨ'। ਕਈ ਵੇਰਾਂ ਉਪਮਾਨ ਤੇ ਉਪਮੇਹ ਦਾ ਗਿਆਨ ਨਾ ਹੋਵੇ ਨਾ ਤੇ ਆਪਣੇ ਧਰਮ ਦੀ ਫਿਰ ਬੇਇੱਜ਼ਤੀ ਹੋ ਜਾਂਦੀ ਹੈ, ਆਪਣੇ ਪੱਖ ਦੀ, ਆਪਣੇ ਸਿਧਾਂਤਾਂ ਦੀ ਵੀ ਬੇਇੱਜ਼ਤੀ ਹੋ ਜਾਂਦੀ ਹੈ। ਔਰ ਉਸ ਨੂੰ ਆਦਰ ਦੇ ਬਦਲੇ

ਨਿਰਾਦਰ ਮਿਲਦਾ ਹੈ।

"ਸੰਤ ਗੁਰਦਿੱਤ ਸਿੰਘ" ਸਾਹਿਬ ਜੀ ਇਕ ਗੱਲ ਕਹਿੰਦੇ ਨੇ ਕਿ ਮੈਂ ਇਹ ਗੱਲ ਕਿਸ ਤਰ੍ਹਾਂ ਕਹਿ ਦੇਵਾਂ ਕਿ "ਗੁਰੂ ਗੋਬਿੰਦ ਸਿੰਘ ਸਾਹਿਬ" ਦਾ ਮੁਖੜਾ ਚੰਦਰਮਾ ਵਰਗਾ ਹੈ। ਉਹ ਕਲੰਕਿਤ, ਤੇ ਗੁਰੂ ਦੇ ਮੁੱਖ ਤੇ ਤਾਂ ਕੋਈ ਕਲੰਕ ਹੈ ਹੀ ਨਹੀਂ। ਫਿਰ ਮੈਂ ਕਿਸ ਤਰ੍ਹਾਂ ਪ੍ਰਮਾਣ ਦੇ ਦੇਵਾਂ। ਕਹਿੰਦੇ ਮੈਨੂੰ ਸੰਸਾਰ ਵਿਚ ਕੋਈ ਵੀ ਅਜਿਹੀ ਵਸਤੂ ਨਜ਼ਰ ਨਹੀਂ ਆਉਂਦੀ ਕਿ ਮੈਂ ਕਹਿ ਸਕਾਂ ਕਿ ਮੇਰੇ ਗੁਰੂ ਇਸ ਤਰ੍ਹਾਂ ਦੇ ਹਨ। ਕਿਉਂਕਿ ਗੁਰੂ ਲਾਸਾਨੀ।

ਇਕ ਸ੍ਰੀਮਾਨ ਗਿ: ਸਰੋਵਰ ਸਿੰਘ ਸਾਹਿਬ ਹੁੰਦੇ ਸਨ। ਉਹ ਅੱਖਾਂ ਤੋਂ ਹੀਣੇ ਸਨ ਤੇ ਸਰੀਰ ਪਤਲਾ ਜਿਹਾ ਸੀ। ਪਰ ਗੁਰੂ ਗ੍ਰੰਥ ਸਾਹਿਬ ਜੀ ਦੇ ਗਿਆਨੀ ਸਨ। ਸ੍ਰੀ ਅਕਾਲ ਤਖਤ ਸਾਹਿਬ ਤੇ ਇਕ ਨਿਰਮਲਾ ਜਿਹਾ ਸੰਤ ਆਇਆ ਤੇ ਕਥਾ ਵਾਸਤੇ ਸਮਾਂ ਮੰਗਿਆ, ਉਸ ਨੇ ਕਥਾ ਵਿਚ ਇਹ ਗੱਲ ਕਹੀ ਕਿ ਇਹ:

"ਹਿੰਦੂ ਸਾਲਾਹੀ ਸਲਾਹਨਿ"

(ਪੰਨਾ ੪੬੫)

ਭਾਵ ਕਿ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਇਹ ਜਿਹੜਾ ਹਿੰਦੂ ਨੇ ਇਹ ਸਲਾਹੁਣ ਦੇ ਯੋਗ ਨੇ। ਇਸ ਲਈ ਇਹਨਾਂ ਦੀ ਉਪਮਾ ਕਰਨੀ ਚਾਹੀਦੀ ਹੈ। ਉਥੇ ਕਈ ਸੰਤ ਬੈਠੇ ਸਨ, ਲੇਕਿਨ ਕੋਈ ਕੁਝ ਵੀ ਨਹੀਂ ਬੋਲਿਆ। ਪਰ ਗਿ: ਸਰੋਵਰ ਸਿੰਘ ਸਾਹਿਬ ਜੀ ਉੱਠ ਪਏ ਤੇ ਕਹਿਣ ਲੱਗੇ, ਓਏ ਨਿਰਮਲੇ ! ਐਵੇਂ ਸੰਸਕ੍ਰਿਤ ਦੇ ਚਾਰ ਅੱਖਰ ਪੜ੍ਹ ਕੇ ਆ ਗਿਆ ਹੈਂ ਇਥੇ। ਆਉਂਦੀ ਹੋਵੇਗੀ ਤੈਨੂੰ ਸੰਸਕ੍ਰਿਤ, ਜਾ, ਜਾ ਕੇ ਹਰਦੁਆਰ ਕਥਾ ਕਰ। ਕਿਉਂਕਿ ਤੈਨੂੰ ਗੁਰੂ ਗ੍ਰੰਥ ਸਾਹਿਬ ਨਹੀਂ ਆਉਂਦਾ। ਇਸ ਤਰ੍ਹਾਂ ਦੇ ਸੰਤ ਸਾਡੀਆਂ ਅੱਖਾਂ ਤੋਂ ਅਲੋਪ ਹੋ ਗਏ ਨੇ ਔਰ ਅਸੀਂ ਕਦੇ ਉਹਨਾਂ ਨੂੰ ਯਾਦ ਵੀ ਨਹੀਂ ਕੀਤਾ।

ਗਿ: ਸਰੋਵਰ ਸਿੰਘ ਸਾਹਿਬ ਜੀ ਦੱਸਦੇ ਹਨ ਕਿ ਚੰਦਰਮਾ ਵਿੱਚ ਪੰਜ ਔਗੁਣ ਨੇ। ਫਿਰ ਸਰੋਤਿਆਂ ਪੁੱਛਣਾ ਕੀਤਾ ਕਿ ਕਿਹੜੇ ਕਿਹੜੇ ਪੰਜ ਔਗੁਣ ਨੇ ?

(੧) ਉਹਨਾਂ ਕਿਹਾ ਕਿ ਚੰਦਰਮਾ ਪੰਦਰਾਂ ਦਿਨ ਘਟਦਾ ਰਹਿੰਦਾ ਹੈ ਤੇ ਪੰਦਰਾਂ ਦਿਨ ਵਧਦਾ ਰਹਿੰਦਾ ਹੈ। ਭਾਵ ਕਿ ਜੰਮਣ-ਮਰਨ ਦੇ ਗੇੜ ਵਿਚ ਉਹ ਚੱਕਰ ਕੱਟਦਾ ਰਹਿੰਦਾ ਹੈ। ਲੇਕਿਨ ਗੁਰੂ ਕੇ ਚਰਨ ਨੇ ਉਹ ਜੰਮਣ ਮਰਨ ਦੇ ਗੇੜ ਵਿਚ ਨਹੀਂ ਰਹਿੰਦੇ ਹਨ। ਉਹ ਨਾ ਘਟਦੇ ਹਨ ਤੇ ਨਾ ਹੀ ਵਧਦੇ ਹਨ।

(੨) ਫਿਰ ਚੰਦਰਮਾ ਵਿਚ ਦੂਜਾ ਔਗੁਣ ਇਹ ਹੈ ਕਿ ਉਸ ਵਿਚ ਕਾਲਾ ਦਾਗ ਹੈ ਤੇ ਗੁਰੂ ਦੇ ਚਰਨਾਂ ਵਿਚ ਕਿਸੇ ਵੀ ਪ੍ਰਕਾਰ ਦਾ ਦਾਗ ਨਹੀਂ ਹੈ।

(੩) ਚੰਦਰਮਾ ਵਿਚ ਤੀਸਰਾ ਔਗੁਣ ਇਹ ਹੈ ਕਿ ਉਸ ਨੇ ਗੌਤਮ ਦੀ ਇਸਤਰੀ ਅਹੱਲਿਆ ਦਾ ਜਪ, ਤਪ ਨਸ਼ਟ ਕਰਨ ਵਾਸਤੇ ਇਕ ਕਾਮੀ ਪੁਰਸ਼ ਦੀ

ਇਮਦਾਦ ਕੀਤੀ। ਇੰਦਰ ਵਰਗੇ ਦੀ ਮਦਦ ਕੀਤੀ। ਔਰ ਗੁਰੂ ਕੇ ਚਰਨ ਕਾਮੀ ਪੁਰਸ਼ਾਂ ਦੀ ਇਮਦਾਦ ਨਹੀਂ ਕਰਦੇ।

(੪) ਚੰਦਰਮਾ ਵਿਚ ਚੌਥਾ ਔਗੁਣ ਇਹ ਹੈ ਕਿ ਚਕੋਰ ਉਸ ਨੂੰ ਸਮਾਧੀ ਲਾ ਕੇ ਵੇਖਦਾ ਹੈ। ਔਰ ਜਿਉਂ-ਜਿਉਂ ਚੰਦਰਮਾ ਉਤਾਂਹ ਨੂੰ ਜਾਂਦਾ ਜਾਏ ਨਾ ਤੇ ਚਕੋਰ ਵੀ ਆਪਣੀ ਗਰਦਨ ਤਿਉਂ-ਤਿਉਂ ਅਗਾਂਹ ਕਰੀ ਜਾਂਦਾ ਹੈ। ਅਗਾਂਹ ਕਰਦਾ-ਕਰਦਾ ਉਹ ਡਿੱਗ ਪੈਂਦਾ ਹੈ ਤੇ ਇਸ ਗੱਲ ਦਾ ਚੰਦਰਮਾ ਨੂੰ ਪਤਾ ਹੀ ਨਹੀਂ ਹੈ ਕਿ ਚਕੋਰ ਮੇਰੇ ਨਾਲ ਇੰਨੀ ਪ੍ਰੀਤ ਕਰਦਾ ਹੈ। ਲੇਕਿਨ ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ ਹੈ ਕਿ ਸਿੱਖ ਗੁਰੂ ਦੇ ਨਾਲ ਪ੍ਰੀਤ ਕਰੇ ਤੇ ਗੁਰੂ ਕੇ ਚਰਨ ਉਸ ਦੀ ਜਾਨ ਹੀ ਲੈ ਲੈਣ। ਸਗੋਂ ਗੁਰੂ ਕੇ ਚਰਨ ਤਾਂ ਇੰਨੇ ਗਿਆਨੀ ਨੇ:

"ਚਰਨ-ਸਰਨ ਗੁਰੁ ਏਕ ਪੈਂਡਾ ਜਾਇ ਚੱਲ"

(੫) ਔਰ ਕਈਆਂ ਨੇ ਤਾਂ 'ਗੁਰੂ ਕੇ ਚਰਨਾਂ ਦੀ ਮਿਸਾਲ ਸੂਰਜ ਨਾਲ ਦਿੱਤੀ ਹੈ। ਲੇਕਿਨ ਗਿਆਨੀ ਜੀ ਕਹਿੰਦੇ ਨੇ ਸੂਰਜ ਚਾਨਣਾ ਤਾਂ ਜ਼ਰੂਰ ਕਰਦਾ ਹੈ ਲੇਕਿਨ ਕੱਲਰੀ ਜ਼ਮੀਨ ਤੇ ਕਿਤੇ ਜਾ ਕੇ ਵੇਖਿਓ ਸੂਰਜ ਦੀ ਤਪਸ਼ ਨਾਲ ਕਈ ਜੀਵ ਤਾਂ ਪਿਆਸੇ ਹੀ ਮਰ ਜਾਂਦੇ ਨੇ। ਕਈ ਪਰਿੰਦੇ ਤੇ ਪਿਆਸੇ ਹੀ ਮਰ ਜਾਂਦੇ ਨੇ। ਔਰ ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ ਕਿ ਇਸ ਦੇ ਤੇਜ ਨਾਲ, ਇਸ ਦੇ ਪ੍ਰਕਾਸ਼ ਨਾਲ ਲੋਕ ਪਿਆਸੇ ਹੀ ਮਰ ਜਾਣ।

ਇਸ ਲਈ ਤੁਸੀਂ ਗੁਰੂ ਕੇ ਚਰਨਾਂ ਨੂੰ ਪਹਿਲਾਂ ਸਮਝਣ ਦੀ ਕੋਸ਼ਿਸ਼ ਕਰੋ। ਉਪਮਾਨ ਤੇ ਉਪਮੇਹ ਨੂੰ ਪਹਿਲਾਂ ਸਮਝਣ ਦੀ ਕੋਸ਼ਿਸ਼ ਕਰੋ।

"ਪ੍ਰੇਮ ਕੋ ਪ੍ਰਭਾਵ ਹੈ"

ਤੁਸੀਂ ਅਗਰ ਮੇਰੇ ਨਾਲ ਪ੍ਰੇਮ ਕਰੋ ਜਾਂ ਮੈਂ ਤੁਹਾਡੇ ਨਾਲ ਪ੍ਰੇਮ ਕਰਾਂ। ਇਸ ਦਾ ਕੁਝ ਪ੍ਰਭਾਵ ਤੁਹਾਡੇ ਤੇ ਪੈਣਾ ਹੈ ਤੇ ਤੁਹਾਡੇ 'ਪ੍ਰੇਮ' ਦਾ ਪ੍ਰਭਾਵ ਮੇਰੇ ਤੇ ਪੈਣਾ ਹੈ। ਲੇਕਿਨ ਪਹਿਲਾਂ ਦੇਖੋ ਕਿ ਪ੍ਰਭਾਵ ਪੈਂਦਾ ਕਿਸ ਤਰ੍ਹਾਂ ਦਾ ਹੈ ?

'ਮਿਸ਼ਰੀ' ਦੇ ਖਾਧਿਆਂ ਜਿਸ ਤਰ੍ਹਾਂ ਮਨ ਤੇ ਪ੍ਰਭਾਵ ਪੈਂਦਾ ਹੈ ਉਸੇ ਤਰ੍ਹਾਂ ਪ੍ਰੇਮ ਦਾ ਪ੍ਰਭਾਵ ਤੁਹਾਡੇ ਮੇਰੇ ਵਿੱਚ ਪੈਂਦਾ ਹੈ। ਔਰ 'ਮਿਸ਼ਰੀ' ਦਾ ਪ੍ਰਭਾਵ ਕਿਸ ਤਰ੍ਹਾਂ ਦਾ ਪੈਂਦਾ ਹੈ ? ਜਿਸ ਤਰ੍ਹਾਂ 'ਸ਼ਹਿਦ' ਨੂੰ ਜ਼ਬਾਨ ਤੇ ਰਖੀਏ ਨਾ, ਉਸ ਦਾ ਪ੍ਰਭਾਵ ਜੋ ਦਿਲ ਤੇ ਪੈਂਦਾ ਹੈ, ਉਸੇ ਤਰ੍ਹਾਂ ਦਾ ਮਿਸ਼ਰੀ ਦਾ ਪ੍ਰਭਾਵ ਪੈਂਦਾ ਹੈ। ਫਿਰ ਸ਼ਹਿਦ ਦਾ ਪ੍ਰਭਾਵ ਕਿਸ ਤਰ੍ਹਾਂ ਪੈਂਦਾ ਹੈ ? ਜਿਸ ਤਰ੍ਹਾਂ ਪ੍ਰਮਾਣਾਂ ਦੇ ਹਿਸਾਬ ਨਾਲ, ਸਿਧਾਂਤਾਂ ਦੇ ਹਿਸਾਬ ਨਾਲ ਕੋਈ ਸੁੰਦਰ 'ਕਵਿਤਾ' ਰਚੀ ਜਾਂਦੀ ਹੈ। ਇਸ ਤਰ੍ਹਾਂ ਦਾ ਸ਼ਹਿਦ ਦਾ ਪ੍ਰਭਾਵ ਹੁੰਦਾ ਹੈ। ਭਾਵ ਕਿ ਕਵਿਤਾ ਕਿੰਨੀ ਕੁ ਮਿੱਠੀ ਹੋਵੇਗੀ। ਉਸ ਦੇ ਅਰਥ ਨਾ ਵੀ ਆਉਂਦੇ ਹੋਣ ਤਾਂ ਵੀ ਉਹ

ਚੰਗੀ ਲਗਦੀ ਹੈ। ਜਿਸ ਤਰ੍ਹਾਂ ਅੰਮ੍ਰਿਤ ਮਿੱਠਾ ਲੱਗਦਾ ਹੈ, ਜਿਸ ਤਰ੍ਹਾਂ ਅੰਮ੍ਰਿਤ ਦਾ ਮਨ ਤੇ ਪ੍ਰਭਾਵ ਪੈਂਦਾ ਹੈ, ਉਸੇ ਤਰ੍ਹਾਂ ਕਵਿਤਾ ਦਾ ਵੀ ਮਨ ਤੇ ਪ੍ਰਭਾਵ ਪੈਂਦਾ ਹੈ।

ਕੈਸੇ ਹੈ ਪਯੂਖ ਪਿਆਰੋ

ਭਾਵ ਕਿ ਅੰਮ੍ਰਿਤ ਕਿਹੋ ਜਿਹਾ ਮੰਨਿਆ ਗਿਆ ਹੈ ? ਜਿਸ ਤਰ੍ਹਾਂ ਗੰਗਾ ਪਿਆਰੀ ਹੈ। ਜਿਸ ਤਰ੍ਹਾਂ ਗੰਗਾ ਦਾ ਪ੍ਰਭਾਵ ਮਨ ਤੇ ਪੈਂਦਾ ਹੈ। ਔਰ ਗੰਗਾ ਕਿਹੋ ਜਿਹੀ ਮੰਨੀ ਗਈ ਹੈ ?

ਜੈਸੇ ਬ੍ਰਹਮਾ ਮੰਡ ਗਿਆਨੀ ਗਾਥ।

ਜਿਸ ਤਰ੍ਹਾਂ ਬ੍ਰਹਮਾ ਮੰਡ ਦੀ ਕਥਾ ਵਿਚ ਡੁੱਬੇ ਹੋਏ ਗਿਆਨੀ ਦਾ ਪ੍ਰਭਾਵ ਪੈਂਦਾ ਹੈ ਨਾ, ਉਸੇ ਤਰ੍ਹਾਂ ਦੀ ਗੰਗਾ ਮੰਨੀ ਗਈ ਹੈ।

(੧) ................"ਪ੍ਰੇਮ ਕੋ ਪ੍ਰਭਾਵ ਕੈਸੋ,  
ਮੀਠੋ ਹੈ ਰਸਾਲ ਜੈਸੋ,  
(੨) ................ਕੈਸੇ ਹੈ ਰਸਾਲ,  
ਜੈਸੇ ਮੇਵਾ ਮੋਦ ਦਾਨੀ ਹੈ।  
(੩) ................ ਕੈਸੇ ਮੇਵਾ,  
ਮਿਸ਼ਰੀ ਸੋਂ,  
(੪) ................ ਕੈਸੇ ਮਿਸ਼ਰੀ,  
ਜੈਸੇ ਮਧੂ,  
(੫) ................ ਕੈਸੇ ਮਧੂ,  
ਜੈਸੇ ਮੀਠੀ ਕਵਿਤਾ ਸੁਹਾਨੀ ਹੈ।  
(੬) ................ ਕੈਸੇ ਹੈ ਕਵਿਤਾ ਮੀਠੀ,  
ਜੈਸੇ ਪਯੂਖ ਹੈ ਪਿਆਰੋ,  
(੭) ................ ਕੈਸੇ ਹੈ ਪਯੂਖ ਪਿਆਰੋ,  
ਜੈਸੇ ਗੰਗ ਮਾਨੀ ਹੈ।  
(੮) ................ ਕੈਸੇ ਹੈ ਗੰਗ ਮਾਨੀ,  
ਜੈਸੇ ਬ੍ਰਹਮਾ-ਮੰਡ ਗਿਆਨੀ ਗਾਥ।

ਇਹ ਹੈ 'ਉਪਮਾਨ' ਤੇ 'ਉਪਮੇਹ' ਦੀਆਂ ਉਦਾਹਰਣਾਂ।

"ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਹੁ ਸਚੀ ਬਾਣੀ॥"

(ਪੰਨਾ ੯੨੦)

ਗਾਵਹੁ ਸਚੀ ਬਾਣੀ..............

ਜਿੰਨੇ ਸਿੱਖ ਬੈਠੇ ਹੋ, ਸਾਰੇ ਧੁੰਨ ਮਿਲਾਓ।

"ਵਾਹਿਗੁਰੂ.............,
ਤੇਰਾ ਸਭ ਸਦਕਾ॥
ਵਾਹਿਗੁਰੂ.................,
ਤੇਰਾ ਸਭ ਸਦਕਾ॥
(੧) ਹੈ ਤੂੰਹੈ ਤੂ ਹੋਵਣਹਾਰ॥
ਅਗਮ ਅਗਾਧਿ ਊਚ ਅਪਾਰ॥"

(ਪੰਨਾ ੭੨੪)

ਭਾਵ ਕਿ ਵਾਹਿਗੁਰੂ ਸਾਰੇ ਪਾਸੇ ਤੂੰ ਹੀ ਹੈਂ। ਤੇਰੀ ਹੀ ਅਪਾਰ, ਬੇਅੰਤ ਕ੍ਰਿਪਾ ਸਾਡੇ ਸਾਰਿਆਂ ਤੇ ਹੈ। ਜੇ ਤੂੰ ਨਹੀਂ ਤਾਂ ਅਸੀਂ ਤੇਰੇ ਨਿਮਾਣੇ ਜਿਹੇ ਬੰਦੇ ਵੀ ਕੁਝ ਵੀ ਨਹੀਂ ਹਾਂ। ਇਸ ਲਈ ਹੇ ਪ੍ਰਭੂ ! ਤੂੰ ਸਾਡੇ ਤੇ ਕ੍ਰਿਪਾ ਕਰ, ਤਾਂਕਿ ਅਸੀਂ ਵੀ ਗੁਰੂ ਵਾਲੇ ਬਣ ਸਕੀਏ। ਅਸੀਂ ਵੀ ਕੋਈ ਮਿਸਾਲ ਪੈਦਾ ਕਰ ਸਕੀਏ। ਤਾਂ ਗੁਰਦੇਵ ਜੀ ਇਹੋ ਫੁਰਮਾਉਂਦੇ ਹਨ ਕਿ ਬਾਣੀ ਤੇਜ-ਭਰੀ ਤੇ ਸ਼ਾਂਤ-ਭਰੀ ਹੈ। ਭਾਵ ਕਿ ਇਸ ਵਿਚ ਉਹ ਸਾਰੇ ਸੁਖਾਂ ਦੇ ਖਜ਼ਾਨੇ ਹਨ ਜਿਸ ਦੀ ਤੈਨੂੰ ਜ਼ਰੂਰਤ ਹੈ। ਪਰ ਇਸ ਵਾਸਤੇ ਤੈਨੂੰ ਮਿਹਨਤ ਤਾਂ ਜ਼ਰੂਰ ਕਰਨੀ ਪਵੇਗੀ। ਤੈਨੂੰ ਆਪਣੀ ਨਿੱਜੀ ਜ਼ਿੰਦਗੀ ਤੋਂ ਇਲਾਵਾ ਵੀ ਸਮਾਂ ਕੱਢਣਾ ਪਵੇਗਾ, ਤਾਂਕਿ ਤੂੰ ਇਸ ਬਾਣੀ ਬਾਰੇ ਜਾਣ ਸਕੇਂ ਕਿ ਬਾਣੀ ਕਿਸ ਚੀਜ਼ ਨਾਲ ਭਰੀ ਹੋਈ ਹੈ ਤੇ ਇਸ ਦੀ ਸਾਨੂੰ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?

ਇਹ ਬਾਣੀ ਬਹੁਤ ਹੀ ਖੂਬੀਆਂ ਨਾਲ ਭਰੀ ਹੋਈ ਹੈ। ਕਿਉਂਕਿ ਬਾਣੀ ਪੁੰਨ ਦਾ ਰੂਪ ਹੈ। ਔਰ ਬਾਣੀ ਨੂੰ ਲਿਆਉਣ ਵਾਲਾ ਵੀ ਸ਼ਾਂਤੀ ਨਾਲ ਭਰਪੂਰ ਹੈ। ਇਸ ਲਈ ਤੈਨੂੰ ਸਭ ਤੋਂ ਪਹਿਲਾਂ ਆਪਣੇ ਸੁਭਾਅ ਵਿਚ ਠਹਿਰਾਅ ਲਿਆਉਣਾ ਪਵੇਗਾ। ਕਿਉਂਕਿ ਬਾਣੀ ਸ਼ਾਂਤ-ਭਰੀ ਹੈ। ਤੁਸੀਂ ਗੁਰਬਾਣੀ ਵਿਚੋਂ ਕੋਈ ਵੀ ਅੱਖਰ ਜਾਂ ਕੋਈ ਵੀ ਇਕ ਤੁੱਕ ਪੜ੍ਹ ਲਵੋ, ਤੁਹਾਨੂੰ ਕਿੰਨੀ ਸ਼ਾਂਤੀ, ਠੰਢਕ ਮਹਿਸੂਸ ਹੋਵੇਗੀ। ਕਿਉਂਕਿ ਉਹ ਸੁੱਖਾਂ ਦਾ ਪ੍ਰਤੀਤ ਹੈ। ਤੈਨੂੰ ਧੋਖਾ, ਫਰੇਬ, ਝੂਠ ਸਭ ਤਿਆਗਣਾ ਪਵੇਗਾ। ਕਿਉਂਕਿ ਇਹ ਬਾਣੀ ਸੱਚ ਨਾਲ ਭਰੀ ਹੋਈ ਹੈ। ਇਸ ਕਰਕੇ ਇਹ ਬਾਣੀ ਸਾਡੇ ਵਰਗਿਆਂ ਦੀ ਸਮਝ ਤੋਂ ਬਾਹਰ ਹੈ। ਕਿਉਂਕਿ ਅਸੀਂ ਤਾਂ ਝੂਠਾਂ ਨਾਲ ਭਰੇ ਹੋਏ ਹਾਂ ਤੇ ਅਸੀਂ ਸੱਚ ਨੂੰ ਕਿਵੇਂ ਅਪਨਾ ਸਕਦੇ ਹਾਂ ? ਸੋ ਇਸ ਬਾਣੀ ਨੂੰ ਪ੍ਰਾਪਤ ਕਰਨ ਲਈ ਪਹਿਲਾਂ ਆਪਣੇ ਸਾਰੇ ਔਗੁਣਾਂ ਨੂੰ ਖਤਮ ਕਰੋ, ਤਾਂ ਹੀ ਇਸ ਦੇ ਸੁਖਾਂ ਦੀ ਪ੍ਰਾਪਤੀ ਹੋਵੇਗੀ।






# ਅਰਜ਼ ਇਕ, ਹਿੱਸੇ ਦੋ

"ਕਹੁ ਨਾਨਕ ਸਭ ਤੇਰੀ ਵਡਿਆਈ
ਕੋਈ ਨਾਉ ਨ ਜਾਣੈ ਮੇਰਾ॥"

(ਪੰਨਾ ੩੮੩)

"ਕਬੀਰ ਮੇਰਾ ਮੁਝ ਮਹਿ ਕਿਛੁ ਨਹੀ
ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ
ਕਿਆ ਲਾਗੈ ਮੇਰਾ॥"

(ਪੰਨਾ ੧੩੭੫)

(੧) "ਹਰਿ ਹੋਇ ਸਹਾਈ ਹਲਤਿ ਪਲਤਿ
ਹਰਿ ਹੋਇ ਸਖਾਈ॥"



(ਪੰਨਾ ੭੩੪)

ਇਹ "ਗੁਰੂ ਗ੍ਰੰਥ ਸਾਹਿਬ ਜੀ" ਦਾ ਅੰਮ੍ਰਿਤ ਬਚਨ ਹੈ। ਇਸ ਵਿਚਲਾ ਪਹਿਲਾ ਬਚਨ ਇਹ ਹੈ ਕਿ:

"ਜਿਥੈ ਹਰਿ ਆਰਾਧੀਐ
ਤਿਥੈ ਹਰਿ ਮਿਤੁ ਸਹਾਈ॥"

(ਪੰਨਾ ੭੩੩)

ਇਸ ਵਿਚ 'ਹਰੀ ਪ੍ਰਮਾਤਮਾ' ਨੂੰ ਮਿੱਤਰ ਲਿਖਿਆ ਹੈ। ਔਰ ਗੁਣ ਇਸ ਵਿੱਚ ਇਹ ਬਿਆਨ ਕੀਤਾ ਹੈ ਸਾਹਿਬਾਂ ਨੇ ਕਿ ਜਿਥੇ ਕਿਤੇ ਵੀ ਉਸ ਹਰੀ ਨੂੰ ਯਾਦ ਕਰੀਏ ਭਾਵੇਂ ਉਹ ਔਖਾ ਸਮਾਂ ਹੀ ਕਿਉਂ ਨਾ ਹੋਵੇ। ਉਹ ਮਿੱਤਰ ਉਥੇ ਹੀ ਸਹਾਇਕ ਹੋ ਜਾਂਦਾ ਹੈ। ਦੇਸ਼-ਪ੍ਰਦੇਸ਼, ਦਿਨੇ-ਰਾਤ, ਸੁਖ ਵਿਚ ਦੁਖ ਵਿਚ ਅਗਰ ਉਸ ਮਿੱਤਰ ਨੂੰ ਅਰਾਧੀਏ ਤਾਂ ਮਿੱਤਰ ਸਹਾਇਤਾ ਕਰਦਾ ਹੈ। ਲੇਕਿਨ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਉਹ ਮਿੱਤਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵੇਂ ਕਿੰਨੇ ਉਪਾਅ, ਕਿੰਨੇ ਤਰੀਕੇ, ਕਿੰਨੀਆਂ ਜੁਗਤੀਆਂ ਕੋਈ ਵਰਤ ਲਏ, ਇਸ ਨਾਲ ਉਸ ਮਿੱਤਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਹ ਸਿਰਫ ਗੁਰੂ ਦੀ ਕ੍ਰਿਪਾ ਤੇ ਗੁਰੂ ਦੀ ਦਇਆਲਤਾ ਨਾਲ ਮਨ ਵਿਚ ਵੱਸਦਾ ਹੈ। ਇਸ ਕਰਕੇ ਗੁਰੂ ਜੀ 'ਰਹਾਉ' ਦੀ

ਤੁੱਕ ਵਿੱਚ ਕਹਿੰਦੇ ਹਨ ਕਿ :

"ਹਰਿ ਧਨੁ ਸੰਚੀਐ ਭਾਈ॥"

(ਪੰਨਾ ੭੩੪)

ਭਾਵ ਕਿ ਹੇ ਭਾਈ, ਹੇ ਮਿੱਤਰ, ਹੇ ਵੀਰ! ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਅਸੀਂ ਵਾਹਿਗੁਰੂ ਦੇ ਨਾਮ ਦਾ ਧਨ ਇਕੱਠਾ ਕਰੀਏ। ਜਿਥੇ ਅਸੀਂ ਦੁਨੀਆਂ ਦਾ ਧਨ ਇਕੱਠਾ ਕਰਨ ਵਾਸਤੇ ਬੜੀ ਸੂਝ-ਬੂਝ ਲੈਂਦੇ ਹਾਂ, ਬੜੀ ਡੂੰਘਿਆਈ ਨਾਲ ਸੋਚਦੇ ਹਾਂ ਤਾਂ ਉਥੇ ਸਾਡਾ ਮਨ ਇਹੋ ਜਵਾਬ ਦਿੰਦਾ ਹੈ ਕਿ ਮਨਾ ! ਚਾਰ ਕੌਡੀਆਂ ਇਕੱਠੀਆਂ ਕਰ ਲੈ। ਧੀਆਂ-ਪੁੱਤ ਵਿਆਹੁਣੇ ਨੇ ਤੇ ਰਿਸ਼ਤੇਦਾਰਾਂ ਨੂੰ ਮਿਲਣਾ ਹੈ। ਸਾਹਿਬ ਕਹਿੰਦੇ ਨੇ ਕਿ ਜਿਸ ਤਰ੍ਹਾਂ ਤੁਸੀਂ ਕੌਡੀ-ਕੌਡੀ ਇਕੱਠੀ ਕਰਕੇ ਸੰਸਾਰੀ ਧਨ ਜਮ੍ਹਾਂ ਕਰ ਲੈਂਦੇ ਹੋ, ਉਸੇ ਹੀ ਤਰ੍ਹਾਂ ਕਿਰਸ ਕਰਕੇ ਥੋੜ੍ਹਾ-ਥੋੜ੍ਹਾ ਨਾਮ ਦਾ ਧਨ ਵੀ ਇਕੱਤਰ ਕਰੋ।

ਹਰਿ ਧਨੁ ਸੰਚੀਐ ਭਾਈ॥
ਜਿ ਹਲਤਿ ਪਲਤਿ ਹਰਿ ਹੋਇ ਸਖਾਈ॥"

(ਪੰਨਾ ੭੩੪)

'ਹਲਤਿ' ਤੋਂ ਭਾਵ ਹੈ ਕਿ ਇਹ ਦੁਨੀਆਂ ਤੇ 'ਪਲਤਿ' ਤੋਂ ਭਾਵ ਹੈ ਕਿ ਦੂਜੀ ਦੁਨੀਆਂ ਅਰਥਾਤ ਦੂਜਾ ਜਨਮ। ਜਿਹੜਾ ਇਸ ਜਨਮ ਵਿਚ ਵੀ ਤੇ ਅਗਲੇ ਜਨਮ ਵਿਚ ਵੀ ਸਾਡੀ ਸਹਾਇਤਾ ਕਰੇ, ਉਸ ਧਨ ਨੂੰ ਇਕੱਠਾ ਕਰੋ।



ਸਾਹਿਬ "ਨਾਨਕ-ਨਿਰੰਕਾਰੀ" ਪਾਤਸ਼ਾਹ ਜੀ ਦੇ ਜੀਵਨ ਵੱਲ ਜ਼ਰਾ ਕੁ ਧਿਆਨ ਮਾਰੀਏ ਤਾਂ ਆਪ ਭਗਵੇਂ ਕੱਪੜੇ ਪਾ ਕੇ ਜਗਤ ਦੇ ਭਲੇ ਵਾਸਤੇ ਆਪਣਾ ਸਾਰਾ ਸੁੱਖ-ਆਰਾਮ ਛੱਡ ਕੇ ਘਰੋਂ ਚਲੇ ਗਏ। ਔਰ ਜਦੋਂ ਲੋਕਾਂ ਨੂੰ ਇਹ ਪਤਾ ਲੱਗਾ ਕਿ ਪਿਤਾ ਕਾਲੂ ਦਾ ਦੁਲਾਰਾ ਆ ਗਿਆ ਹੈ ਤਾਂ ਲੋਕੀਂ ਹੁੰਮ-ਹੁੰਮਾ ਕੇ ਦਰਸ਼ਨ ਕਰਨ ਲਈ ਆ ਗਏ। ਫਿਰ ਸੰਗਤ ਬੇਅੰਤ ਜਮ੍ਹਾਂ ਹੋਣ ਦੇ ਕਾਰਨ ਸਾਹਿਬਾਂ ਨੇ ਅਕਾਲ ਪੁਰਖ ਦਾ ਬਚਨ, ਕਲਿਆਣਕਾਰੀ ਬਚਨ, ਸ਼ਾਂਤੀ ਦੇਣ ਵਾਲਾ ਬਚਨ ਲੋਕਾਂ ਦੇ ਭਲੇ ਵਾਸਤੇ ਆਪਣੇ ਮੁੱਖ ਤੋਂ ਉਚਾਰਣ ਕੀਤਾ :

"ਮੇਰੇ ਪਿਆਰਿਆ ਜੀ...
ਰੰਗੁ ਮਾਣਿ ਲੈ ਪਿਆਰਿਆ"

ਸਾਹਿਬਾਂ ਦੀ ਰਸਨਾ ਤੋਂ ਇਹ ਬਚਨ ਨਿਕਲੇ ਨੇ :

"ਧਨੁ ਜੋਬਨੁ ਅਰੁ ਫੁਲੜਾ"

(ਪੰਨਾ ੨੩)

ਇਕ ਹੈ ਕੱਚਾ ਧਨ, ਦੁਨਿਆਵੀ ਧਨ ਔਰ ਇਕ ਹੈ ਜੋਬਨ-ਜਵਾਨੀ। ਜਿਸ

ਜਵਾਨੀ ਦੇ ਹੁਲਾਰੇ ਵਿਚ ਮਨੁੱਖ ਭੈੜੇ ਤੋਂ ਭੈੜਾ ਕੰਮ ਕਰਨ ਲੱਗਿਆਂ ਵੀ ਲੱਜਾ ਨਹੀਂ ਕਰਦਾ। ਔਰ ਫੁੱਲੜਾ ਤੋਂ ਭਾਵ ਹੈ ਕਿ "ਫੁੱਲ ਦਾ ਖੇੜਾ।" ਫੁੱਲ ਦਾ ਖੇੜਾ, ਜਵਾਨੀ ਦਾ ਹੁਲਾਰਾ ਤੇ ਧਨ ਜਿਸ ਉਪਰ ਤੂੰ ਬੜਾ ਮਾਨ ਕਰ ਰਿਹਾ ਹੈਂ। ਸਾਹਿਬ ਕਹਿੰਦੇ ਨੇ ਇਹ ਤਿੰਨੇ ਚੀਜ਼ਾਂ ਨੇ 'ਨਾਠੀਅੜੇ'।

ਪੁੰਛ ਦੇ ਇਲਾਕੇ ਵਿੱਚ ਪ੍ਰਾਹੁਣੇ ਨੂੰ ਨਾਠੀ ਕਹਿੰਦੇ ਹਨ। ਪ੍ਰਾਹੁਣਾ ਭਾਵੇਂ ਚਾਰ ਕਰੋੜ ਨਾਲ ਭਰੇ ਘਰ ਵਿਚ ਹੀ ਗਿਆ ਹੋਵੇ। ਉਸ ਨੂੰ ਵੀ ਇਸ ਗੱਲ ਦਾ ਪਤਾ ਹੁੰਦਾ ਹੈ ਕਿ ਮੈਂ ਇਥੇ ਸਦਾ ਨਹੀਂ ਰਹਿਣਾ। ਮੈਂ ਇਥੇ ਇਕ ਨਹੀਂ ਤਾਂ ਦੋ ਦਿਨ ਹੋਰ ਰਹਿ ਲਵਾਂਗਾ। ਪਰ ਮੈਂ ਇਥੋਂ ਚਲੇ ਹੀ ਜਾਣਾ ਹੈ। ਜਿਵੇਂ ਦੂਜੇ ਘਰ ਗਿਆ ਹੋਇਆ ਪ੍ਰਾਹੁਣਾ ਆਪਣੇ ਆਪ ਨੂੰ ਸਮਝਦਾ ਹੈ ਕਿ ਮੈਂ ਇਥੋਂ ਇਕ ਦਿਨ ਚਲੇ ਜਾਣਾ ਹੈ। ਇਸੇ ਤਰ੍ਹਾਂ ਧਨ ਜੋਬਨ ਵੀ ਸਦਾ ਰਹਿਣ ਵਾਲੀਆਂ ਚੀਜ਼ਾਂ ਨਹੀਂ। ਇਨ੍ਹਾਂ ਨੇ ਵੀ ਦੌੜ ਜਾਣਾ ਹੈ, ਨੱਠ ਜਾਣਾ ਹੈ।

'ਕਉ ਕਰ ਪਕੜਿਆ'

ਭਾਵ ਕਿ ਕੋਸ਼ਿਸ਼ ਕਰਕੇ ਵੀ ਤੁਸੀਂ ਇਸਨੂੰ ਪਕੜ ਨਹੀਂ ਸਕਦੇ। ਉਹਨਾਂ ਵਾਸਤੇ ਸਾਹਿਬ ਨੇ ਅੱਖਰ ਵਰਤੇ ਹਨ ਕਿ :



'ਦਿਨ ਚਾਰਿ' ॥

ਭਾਵ ਕਿ ਇਹ ਚਾਰ ਕੁ ਦਿਨ ਦਾ ਹੀ ਹੁਲਾਰਾ ਹੈ। ਇਹ ਚਾਰ ਕੁ ਦਿਨ ਦੀ ਮਸਤੀ ਹੈ।

'ਗਿ: ਮਾਨ ਸਿੰਘ ਜੀ ਝੌਰ' ਕਹਿੰਦੇ ਹਨ ਕਿ ਪਾਂਡਵਾਂ ਨੂੰ ਕਿਤੇ ਪੈ ਗਿਆ ਵਖਤ ਤੇ ਉਹਨਾਂ ਨੂੰ ਕਿਤੇ ਭੱਜਣਾ ਪੈ ਗਿਆ। ਔਰ ਫਿਰਦੇ ਫਿਰਦਿਆਂ ਨੂੰ ਪਿਆਸ ਲੱਗੀ ਤੇ ਸਭ ਤੋਂ ਪਹਿਲਾਂ ਅਰਜਨ ਨੂੰ ਪਤਾ ਲੱਗਾ ਕਿ ਫਲਾਣੇ ਥਾਂ ਪਾਣੀ ਹੈ, ਪੀ ਆਈਏ। ਬੜਾ ਜਵਾਨ ਬਹਾਦੁਰ ਸੀ, ਕਰਮਵੀਰ ਸੀ। ਔਰ ਜਦੋਂ ਅਰਜਨ ਪਾਣੀ ਪੀਣ ਲੱਗਾ ਤਾਂ ਕੋਈ ਆਵਾਜ਼ ਆਈ ਕਿ ਰੁਕ ਜਾ, ਪਾਣੀ ਨਾ ਪੀ। ਪਾਣੀ ਉਦੋਂ ਪੀਵੀਂ ਜਦੋਂ ਤੂੰ ਮੇਰੇ ਸਵਾਲਾਂ ਦਾ ਜਵਾਬ ਦੇ ਦੇਵੇਂਗਾ। ਅਰਜਨ ਸੀ ਬੜਾ ਬਹਾਦੁਰ ਤੇ ਉਸ ਨੇ ਉਸ ਆਵਾਜ਼ ਦੀ ਪਰਵਾਹ ਨਾ ਕੀਤੀ ਤੇ ਪਾਣੀ ਪੀ ਲਿਆ। ਨਤੀਜਾ ਇਹ ਨਿਕਲਿਆ ਕਿ ਉਹ ਮਰ ਗਿਆ। ਫਿਰ ਦੂਜਾ ਭਰਾ ਗਿਆ, ਤੀਜਾ ਗਿਆ, ਚੌਥਾ ਗਿਆ, ਲੇਕਿਨ ਜਿਹੜਾ ਪਾਣੀ ਪੀਵੇ, ਉਹ ਮਰ ਜਾਵੇ। ਫਿਰ ਸਾਰੇ ਭਰਾਵਾਂ ਵਿਚੋਂ ਇਕੋ ਹੀ ਇਕ ਯੁਧਿਸ਼ਟਰ ਰਹਿ ਗਿਆ। ਜਦੋਂ ਉਹ ਵੀ ਪਾਣੀ ਪੀਣ ਲੱਗਾ ਤਾਂ ਉਸ ਨੂੰ ਵੀ ਆਵਾਜ਼ ਆਈ ਕਿ ਪਹਿਲਾਂ ਮੇਰੇ ਸਵਾਲਾਂ ਦਾ ਜਵਾਬ ਦੇਹ, ਫਿਰ ਪਾਣੀ ਪੀਵੀਂ। ਤਾਂ ਯੁਧਿਸ਼ਟਰ ਕਹਿਣ ਲੱਗਾ ਕਿ ਜੀਉਣ ਦਾ ਤੇ ਹੁਣ ਕੋਈ ਮਕਸਦ ਨਹੀਂ ਰਿਹਾ। ਘਰੋਂ ਵੀ ਬੇਘਰ ਹੋ ਗਏ ਹਾਂ ਤੇ ਜਿਹੜੇ

ਭਰਾ ਸੀ ਉਹ ਵੀ ਮਰ ਗਏ ਹਨ। ਫਿਰ ਵੀ ਤੂੰ ਆਪਣੇ ਸਵਾਲ ਪੁੱਛ ? ਇਤਿਹਾਸ ਵਿੱਚ ਲਿਖਿਆ ਹੈ ਕਿ ਸਤਾਰਾਂ ਸਵਾਲ ਪੁੱਛੇ ਗਏ ਹਨ। ਲੇਕਿਨ ਮਾਨ ਸਿੰਘ ਜੀ ਝੌਰ ਕਹਿੰਦੇ ਮੈਂ ਕੇਵਲ ਇਕ ਸਵਾਲ ਦਾ ਜ਼ਿਕਰ ਕਰਨ ਲੱਗਾ ਹਾਂ। ਉਸ ਆਵਾਜ਼ ਨੇ ਯੁਧਿਸ਼ਟਰ ਕੋਲੋਂ ਇਹ ਸਵਾਲ ਪੁੱਛਿਆ ਕਿ ਦੁਨੀਆਂ ਵਿਚ ਸਭ ਤੋਂ ਅਸਚਰਜ ਤੇ ਹੈਰਾਨ ਕਰ ਦੇਣ ਵਾਲੀ ਗੱਲ ਕਿਹੜੀ ਹੈ ? ਅਸੀਂ ਕਦੀ ਇਨ੍ਹਾਂ ਚੀਜ਼ਾਂ ਵੱਲ ਧਿਆਨ ਨਹੀਂ ਦਿੱਤਾ, ਲੇਕਿਨ ਇਹ ਦਾਨਿਆਂ-ਪਰਦਾਨਿਆਂ ਦੇ ਕੀਮਤੀ ਹੀਰੇ ਹਨ। ਸੋ ਧਨ ਦਾ ਕੋਲ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਤੇ ਧਨ ਦਾ ਕੋਲੋਂ ਚਲੇ ਜਾਣਾ ਵੀ ਕੋਈ ਹੈਰਾਨੀ ਦੀ ਗੱਲ ਨਹੀਂ। ਇਸੇ ਤਰ੍ਹਾਂ ਜਵਾਨੀ ਵੀ ਆਈ ਤੇ ਚਲੀ ਵੀ ਗਈ। ਇਸ ਵਿਚ ਵੀ ਕੋਈ ਹੈਰਾਨੀ ਨਹੀਂ। ਔਰ ਜਿਹੜੇ ਲੋਕੀਂ ਮੌਤ ਤੋਂ ਡਰਦੇ ਹਨ ਪਰ ਮੌਤ ਨੇ ਵੀ ਇਕ ਦਿਨ ਆਉਣਾ ਹੈ ਤੇ ਇਨਸਾਨ ਨੇ ਵੀ ਜਾਣਾ ਹੈ। ਇਸ ਵਿਚ ਵੀ ਕੋਈ ਹੈਰਾਨੀ ਵਾਲੀ ਗੱਲ ਨਹੀਂ। ਇਸ ਲਈ ਯੁਧਿਸ਼ਟਰ ਤੂੰ ਮੈਨੂੰ ਦੱਸ ਕਿ ਦੁਨੀਆਂ ਤੇ ਸਭ ਤੋਂ ਹੈਰਾਨ ਕਰ ਦੇਣ ਵਾਲੀ ਗੱਲ ਕਿਹੜੀ ਹੈ ? ਫਿਰ ਯੁਧਿਸ਼ਟਰ ਕਹਿਣ ਲੱਗਾ ਕਿ ਦੁਨੀਆਂ ਤੇ ਸਭ ਤੋਂ ਹੈਰਾਨ ਕਰ ਦੇਣ ਵਾਲੀ ਗੱਲ ਇਹ ਹੈ ਕਿ ਮਨੁੱਖ ਪੜ੍ਹ ਰਿਹਾ ਹੈ ਪੁਰਾਣੇ ਇਤਿਹਾਸ ਨੂੰ। ਇਥੇ ਬੜੇ-ਬੜੇ ਵੱਡੇ ਰਾਜੇ-ਮਹਾਰਾਜੇ, ਬੜੀਆਂ ਜ਼ਮੀਨਾਂ ਦੇ ਮਾਲਿਕ ਤੇ ਚੱਕਰਵਰਤੀ ਵੀ ਆਏ, ਲੇਕਿਨ ਇਥੇ ਰਿਹਾ ਕੋਈ ਨਹੀਂ। ਇਹ ਸਭ ਪੜ੍ਹ ਰਿਹਾ ਹੈ ਮਨੁੱਖ ! ਔਰ ਹੁਣ ਮੌਜੂਦਾ ਟਾਈਮ ਵਿਚ ਇਹ ਆਪਣੇ ਨੇਤਰਾਂ ਨਾਲ ਵੇਖ ਰਿਹਾ ਹੈ ਕਿ ਜਿਹੜੇ ਮੇਰੇ ਸੰਗੀ-ਸਾਥੀ ਨੇ ਉਹ ਮੇਰੇ ਵੇਖਦਿਆਂ ਹੀ ਤੁਰੀ ਜਾ ਰਹੇ ਹਨ। ਇਹ ਸਭ ਕੁਝ ਦੇਖਦਿਆਂ ਹੋਇਆਂ ਵੀ ਉਹ ਜੀਉਣ ਦੀ ਆਸ ਰੱਖਦਾ ਹੈ। ਦੁਨੀਆਂ ਤੇ ਸਭ ਤੋਂ ਹੈਰਾਨ ਕਰ ਦੇਣ ਵਾਲੀ ਗੱਲ ਇਹੋ ਹੈ।

ਮਨੁੱਖ ਇਹ ਸਭ ਕੁਝ ਆਪਣੇ ਜੀਵਨ ਦੇ ਬਾਰੇ ਜਾਣਦੇ ਹੋਏ ਵੀ ਖਾਣ ਦੀ ਖਾਹਿਸ਼ ਜ਼ਿਆਦਾ ਰੱਖਦਾ ਹੈ। ਔਰ ਅਜੇ ਵੀ ਲੰਬੀ ਉਮਰ ਦੀ ਖਾਹਿਸ਼ ਰੱਖਦਾ ਹੈ। ਇਸ ਲਈ ਗਰੀਬ-ਨਿਵਾਜ਼ ਜੀ ਲੋਕਾਂ ਦੇ ਭਲੇ ਵਾਸਤੇ ਇਹ ਬਚਨ ਕਰ ਰਹੇ ਹਨ :

"ਧਨੁ ਜੋਬਨੁ ਅਰੁ ਫੁਲੜਾ
ਨਾਠੀਅੜੇ ਦਿਨ ਚਾਰਿ ॥"

(ਪੰਨਾ ੨੩)

ਇਸ ਲਈ ਸਾਹਿਬਾਂ ਨੇ ਪ੍ਰਮਾਣ ਵੀ ਦਿੱਤਾ ਹੈ :

"ਪਬਣਿ ਕੇਰੇ ਪਤ ਜਿਉ"

ਸੰਸਕ੍ਰਿਤ ਵਿਚ ਪਬਨਿ ਦਾ ਅਰਥ ਹੈ ਕਮਲ ਫੁੱਲ। ਔਰ ਪੰਜਾਬੀ ਅਤੇ ਮੁਲਤਾਨੀ ਵਿਚ ਇਸਦਾ ਰੂਪ ਬਦਲ ਗਿਆ ਹੈ ਪੱਬਣੀ। ਇਸ ਲਈ ਉਹ ਜਿਹੜਾ ਪੱਬਣ ਹੈ ਨਾ ਕਮਲ ਫੁੱਲ, ਇਹ ਪਾਣੀ ਵਿਚ ਪੈਦਾ ਹੁੰਦਾ ਹੈ। ਇਸਦੇ ਜਿਹੜੇ ਪੱਤੇ ਨੇ ਉਹ ਪਾਣੀ ਵਿਚੋਂ ਹੀ ਜੰਮਦੇ ਨੇ। ਔਰ ਜਿਸ ਵੇਲੇ ਪਾਣੀ ਢੱਲ ਜਾਂਦਾ ਹੈ ਤਾਂ ਕਮਲ ਫੁੱਲ ਦੇ ਪੱਤੇ ਫਿਰ

ਮੁਰਝਾਉਣੇ ਸ਼ੁਰੂ ਹੋ ਜਾਂਦੇ ਹਨ। ਇਧਰ ਪਾਣੀ ਖਤਮ ਹੋ ਜਾਂਦਾ ਹੈ ਤੇ ਉਧਰ ਕਮਲ ਫੁੱਲ ਦੇ ਪੱਤੇ ਤਬਾਹ ਹੋ ਜਾਂਦੇ ਹਨ। ਜਿਸ ਤਰ੍ਹਾ ਪੱਬਣ ਦੇ ਪੱਤੇ, ਉਸ ਦੀਆਂ ਪੰਖੜੀਆਂ, ਉਸਦੀ ਮਕਰੰਦ, ਉਸਦਾ ਰਸ, ਉਸਦੀ ਸੁਗੰਧ ਸਦਾ ਨਹੀਂ ਰਹਿਣੇ, ਇਸੇ ਤਰ੍ਹਾਂ ਐ ਮਨੁੱਖ! ਤੇਰਾ ਇਹ ਜੀਵਨ ਵੀ ਸਦਾ ਨਹੀਂ ਰਹਿਣਾ। ਇਸੇ ਲਈ ਸਾਹਿਬ ਸੱਚੇ ਪਾਤਸ਼ਾਹ ਇਹ ਬਚਨ ਦੁਬਾਰਾ ਫੁਰਮਾਉਂਦੇ ਹਨ:

"ਧਨੁ ਜੋਬਨੁ ਅਰੁ ਫੁਲੜਾ
ਨਾਠੀਅੜੇ ਦਿਨ ਚਾਰਿ॥"

ਔਰ 'ਰਹਾਉ' ਵਾਲੀ ਤੁੱਕ ਹੈ, ਜਿਸ ਵਿਚ ਸਾਹਿਬ ਨੇ ਹੁਲਾਰਾ ਦਿੱਤਾ ਹੈ:

"ਮੇਰੇ ਪਿਆਰਿਆ ਜੀ......
ਰੰਗੁ ਮਾਣਿ ਲੈ ਪਿਆਰਿਆ"॥

ਗੁਰਦੇਵ ਜੀ ਕਹਿੰਦੇ ਜਿੰਨਾ ਚਿਰ ਤੇਰੇ ਜੋਬਨ ਦਾ ਹੁਲਾਰਾ ਨਵਾਂ ਨਰੋਆ ਹੈ, ਉਨਾ ਚਿਰ ਤੂੰ ਕੁਕਰਮ ਛੱਡ ਕੇ ਵਾਹਿਗੁਰੂ ਦੇ ਪਿਆਰ ਦਾ ਹੁਲਾਰਾ ਲੁੱਟ ਲੈ:

"ਕਬੀਰ ਲੂਟਨਾ ਹੈ ਤ ਲੂਟਿ ਲੈ
ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ
ਪ੍ਰਾਨ ਜਾਹਿੰਗੇ ਛੂਟਿ"॥ ੪੧॥

(ਪੰਨਾ ੧੩੬੬)



ਭਾਈ ਸਾਹਿਬ ਭਾਈ ਵੀਰ ਸਿੰਘ ਦੇ ਚਾਰ ਅੱਖਰ ਨੇ ਕਿ ਮੈਂ ਬੜੇ ਤਰਲੇ ਲਏ, ਲੇਕਿਨ ਸਮੇਂ ਨੇ ਮੇਰੀ ਇਕ ਨਾ ਸੁਣੀ। ਕਿਉਂਕਿ ਵਕਤ ਕਿਸੇ ਦਾ ਬੱਧਾ ਹੋਇਆ ਨਹੀਂ ਤੇ ਵਕਤ ਕਿਸੇ ਦੇ ਵੱਸ ਵਿਚ ਵੀ ਨਹੀਂ। ਉਹ ਤਾਂ ਆਪਣੀ ਚਾਲ ਵਿਚ ਹੀ ਤੁਰਿਆ ਜਾਂਦਾ ਹੈ। ਉਹ ਤਾਂ ਅੱਖਾਂ ਦੇ ਚਮਕਾਰੇ ਨਾਲ ਹੀ ਤੁਰਿਆ ਚਲਾ ਜਾਂਦਾ ਹੈ। ਲੇਕਿਨ ਮਨੁੱਖ ਅਜੇ ਇਹ ਗੱਲ ਸਮਝ ਨਹੀਂ ਰਿਹਾ ਹੈ।

ਜਿਸ ਜੋਬਨ ਜਵਾਨੀ, ਜਿਸ ਫੁੱਲ ਦੇ ਖੇੜੇ ਦੀ ਪ੍ਰਾਪਤੀ ਕਰਕੇ ਤੂੰ ਆਕੜਿਆ ਫਿਰਦਾ ਹੈਂ ਨਾ। ਇਹ ਸਾਰੀ ਥੋੜੇ ਕੁ ਦਿਨਾਂ ਦੀ ਗੱਲ ਹੈ। ਕਿਉਂਕਿ ਇਹ ਸਾਰੇ ਦਿਨ ਖਤਮ ਹੋ ਜਾਣੇ ਨੇ। ਔਰ ਇਹ ਜਿਹੜਾ ਕਾਇਆਂ ਦਾ ਚੋਲਾ ਹੈ, ਕਾਇਆਂ ਦਾ ਲਿਬਾਸ ਹੈ, ਉਸ ਨੇ ਪੁਰਾਣਾ ਹੋ ਜਾਣਾ ਹੈ ਤੇ ਇਸ ਵਿਚੋਂ ਬਦਬੂ ਵੀ ਆਉਣ ਲੱਗਣੀ ਹੈ। ਜਿਵੇਂ ਪੁਰਾਣੇ ਕਪੜੇ ਦੀਆਂ ਧੱਜੀਆਂ ਉੱਡ ਜਾਂਦੀਆਂ ਨੇ, ਲੀਰਾਂ ਹੋ ਜਾਂਦੀਆਂ ਨੇ। ਇਸੇ ਤਰ੍ਹਾਂ ਤਨ ਵੀ ਪੁਰਾਣਾ ਹੋ ਜਾਂਦਾ ਹੈ। ਗੋਡੇ ਖੜਕਣ ਲੱਗ ਪੈਂਦੇ ਹਨ ਤੇ ਆਪਣਾ ਆਪ ਵੀ ਸੰਭਾਲਿਆ ਨਹੀਂ ਜਾਂਦਾ। ਇਥੋਂ ਤੱਕ ਕਿ ਅੱਖਾਂ ਕਮਜ਼ੋਰ, ਤਨ ਕਮਜ਼ੋਰ ਵੀ ਹੋ ਜਾਂਦਾ ਹੈ।

ਇਸ ਲਈ ਤੂੰ ਇਹ ਸਭ ਹੋਣ ਤੋਂ ਪਹਿਲਾਂ-ਪਹਿਲਾਂ ਵਾਹਿਗੁਰੂ ਦੇ ਨਾਮ ਦਾ ਰੰਗ ਲੁੱਟ ਲੈ।

ਇਸ ਦਾ ਗੁਰਦੇਵ ਨੂੰ ਮਨੁੱਖ ਨੇ ਜਵਾਬ ਦਿੱਤਾ ਕਿ ਹੇ ਗੁਰੂ ਨਾਨਕ ਜੀ ! ਜਿਹੜੇ ਸਾਡੇ ਬੜੇ ਰੰਗੀਨ ਸੱਜਣ ਸਨ, ਬੜੇ ਪਿਆਰੇ ਸੱਜਣ ਸਨ, ਜਿਨ੍ਹਾਂ ਦੇ ਨਾਲ ਬਾਹਾਂ 'ਚ ਬਾਹਾਂ ਪਾ ਕੇ ਫਿਰੀਦਾ ਸੀ, ਉਹਨਾਂ ਨੇ ਹੀ ਆਪਣੇ ਡੇਰੇ ਸ਼ਮਸ਼ਾਨ ਭੂਮੀ ਵਿਚ ਲਗਾ ਲਏ, ਮੜ੍ਹੀਆਂ ਵਿਚ ਲਗਾ ਲਏ।

"ਸਜਣ ਮੇਰੇ ਰੰਗੁਲੇ
ਜਾਇ ਸੁਤੇ ਜੀਰਾਣਿ॥"

(ਪੰਨਾ ੨੩)

ਹੇ ਨਾਨਕ ਜੀ ! ਮੇਰਾ ਮਨ ਬੜਾ ਉਦਾਸ ਹੈ। ਔਰ ਮੇਰਾ ਵੀ ਇਹ ਮਨ ਕਰਦਾ ਹੈ ਕਿ ਜਿਥੇ ਮੇਰੇ ਸੱਜਣਾਂ ਮਿੱਤਰਾਂ ਦੀ ਮੜ੍ਹੀ ਨੂੰ ਸਾੜਿਆ ਗਿਆ ਹੈ, ਮੈਂ ਵੀ ਉਥੇ ਜਾ ਕੇ ਧੀਮੀ ਜਿਹੀ ਆਵਾਜ਼ ਵਿੱਚ, ਨਾ ਰੌਲਾ ਪਾਉਣ ਵਾਲੀ ਆਵਾਜ਼ ਵਿਚ ਰੋ ਲਵਾਂ। ਤੇ ਆਪਣੇ ਦਿਲ ਦਾ ਗੁਬਾਰ ਵੀ ਠੰਢਾ ਕਰ ਲਵਾਂ।

'ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ' ਜੀ ਦਾ ਇਕ ਹੋਰ ਵਾਕ ਵੀ ਹੈ ਕਿ :



"ਜਿਸੁ ਪਿਆਰੇ ਸਿਉ ਨੇਹੁ
ਤਿਸੁ ਆਗੈ ਮਰਿ ਚਲੀਐ॥"

(ਪੰਨਾ ੮੩)

ਸੰਸਾਰ ਮੰਦਰ ਵਿਚ ਜਿਸ ਪਿਆਰੇ ਨਾਲ ਪਿਆਰ ਪਾਇਆ ਹੈ ਤੇ ਜਿਸ ਨੂੰ ਆਪਣਾ ਮਿੱਤਰ ਬਣਾਇਆ ਹੈ ਤਾਂ ਇਹ ਚਾਹੀਦਾ ਹੈ ਕਿ ਉਸ ਤੋਂ ਪਹਿਲਾਂ ਆਪ ਹੀ ਮਰ ਜਾਈਏ, ਤਾਂਕਿ ਉਸ ਦੇ ਵਿਛੋੜੇ ਦਾ ਦੁੱਖ ਨਾ ਦੇਖਣਾ ਪਵੇ।

ਸੱਜਣ ਮਿੱਤਰ ਤਾਂ ਮਰ ਜਾਣਗੇ, ਲੇਕਿਨ ਉਸ ਤੋਂ ਪਿਛੋਂ ਜਿਹੜਾ ਜੀਉਣਾ ਹੈ ਨਾ, ਉਹ ਲਾਹਨਤ ਦੇ ਕਾਬਿਲ ਹੈ। ਕਿਉਂਕਿ ਮਿੱਤਰਾਂ ਤੋਂ ਬਿਨਾਂ ਕਾਹਦੀ ਜ਼ਿੰਦਗੀ ? ਲੇਕਿਨ ਸਤਿਗੁਰ ਨੇ ਮਿੱਤਰ ਸੱਜਣ ਆਖਿਆ ਹੈ ਅੱਖਾਂ ਨੂੰ।

ਚਬਣ-ਦੰਦ,
ਰਤੰਨ-ਅੱਖਾਂ,
ਸੁਣੀਅਰ-ਕੰਨ,

ਦੁਹਾਈ ਜੇ ਲੋਕੋ ਧੋਖਾ ਦੇ ਗਏ ਨੇ ਮਿੱਤਰ, ਜਿਹੜੇ ਮਾਂ ਦੇ ਗਰਬ ਚੋਂ ਵੀ ਨਾਲ ਆਏ ਸੀ। ਉਹਨਾਂ ਨੇ ਵੀ ਸਾਥ ਛੱਡ ਦਿੱਤਾ।

'ਫਰੀਦਾ ਅਖੀ ਦੇਖਿ ਪਤੀਣੀਆਂ

ਇਸ ਤੋਂ ਭਾਵ ਹੈ ਕਿ ਫਰੀਦਾ! ਵੇਖਦਿਆਂ ਵੇਖਦਿਆਂ ਤੇਰੀਆਂ ਅੱਖਾਂ ਪਤਲੀਆਂ ਹੋ ਗਈਆਂ, ਕਮਜ਼ੋਰ ਹੋ ਗਈਆਂ। ਭਾਵ ਕਿ ਅੱਖਾਂ ਨੇ ਤੈਨੂੰ ਧੋਖਾ ਦੇ ਦਿੱਤਾ।

ਸੁਣਿ ਸੁਣਿ ਰੀਣੇ ਕੰਨ॥"

(ਪੰਨਾ ੧੩੭੮)

ਅਰਥਾਤ ਲੋਕਾਂ ਦੀਆਂ ਚੰਗੀਆਂ ਮਾੜੀਆਂ ਸੁਣ ਸੁਣ ਕੇ ਵੀ ਤੇਰੇ ਕੰਨ ਸੁਣਨ ਸ਼ਕਤੀ ਤੋਂ ਖਾਲੀ ਹੋ ਗਏ।

"ਮੇਰੇ ਪਿਆਰਿਆ ਜੀ..........,
ਰੰਗੁ ਮਾਣਿ ਲੈ ਪਿਆਰਿਆ"

ਤੇ ਸਰਕਾਰ ਦੇ ਜੀਵਨ-ਚਰਿੱਤਰ ਵਿਚ ਇਹ ਅੱਖਰ ਆਏ ਹਨ ਕਿ "ਬਾਬਾ ਬੁੱਢਾ ਜੀ" ਦੇ ਵੇਲੇ ਇਕ ਪੁਸਤਕ ਲਿਖੀ ਗਈ ਹੈ ਜਿਸਦਾ ਨਾਂ ਹੈ "ਗੁਰਸਿੱਖ ਜੀਵਨ"। ਸ੍ਰੀ ਪਰਮ ਸਨਮਾਨਯੋਗ ਬੜੇ ਘਾਲੀ, ਗੁਰਮਤਿ ਦੀ ਰਹਿਤ ਵਿੱਚ ਪੱਕੇ, ਪੂਰਨ ਅਕਾਲੀ ਕੌਰ ਸਿੰਘ ਸਾਹਿਬ ਜੀ ਕਸ਼ਮੀਰ ਵਾਲੇ। ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਜੀ ਦੇ ਅਵਤਾਰ ਦਿਹਾੜੇ ਤੇ ਉਸ ਪੁਸਤਕ ਦਾ ਜ਼ਿਕਰ ਕੀਤਾ। ਉਸ ਪੁਸਤਕ ਦੇ ਹਵਾਲੇ ਨਾਲ ਹੀ ਇਹ ਅੱਖਰ ਅੰਕਿਤ ਕੀਤੇ ਗਏ "ਖਾਲਸਾ ਸਮਾਚਾਰ" ਵਿੱਚ, ਕਿ ਬਾਬਾ ਨਾਨਕ ਕਥਾ ਕਰਦੇ ਰਹੇ ਤੇ ਇਸ ਸ਼ਬਦ ਦੀ ਵਿਆਖਿਆ ਅੱਠ ਦਿਨ ਹੁੰਦੀ ਰਹੀ।

"ਕੀ ਨ ਸੁਣੇਹਿ ਗੋਰੀਏ
ਆਪਣ ਕੰਨੀ ਸੋਇ॥
ਲਗੀ ਆਵਹਿ ਸਾਹੁਰੈ
ਨਿਤ ਨ ਪੇਈਆ ਹੋਇ॥"

(ਪੰਨਾ ੨੩)

ਜਿਹੜੀ ਲੜਕੀ ਮਾਪਿਆਂ ਦੇ ਘਰ ਲੜਕੀ ਬਣ ਕੇ ਜੰਮੀ ਹੈ, ਬੇਟੀ ਬਣ ਕੇ ਜਿਸ ਨੇ ਜਨਮ ਲਿਆ ਤਾਂ ਉਸ ਨੇ ਨਿੱਤ ਪੇਕਿਆਂ ਦੇ ਘਰ ਨਹੀਂ ਰਹਿਣਾ। ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ:

"ਸਭਨਾ ਸਾਹੁਰੈ ਵੰਞਣਾ" ਭਾਵ ਕਿ ਉਸ ਨੇ ਸੌਹਰੇ ਘਰ ਆਉਣਾ ਹੀ ਹੈ।

"ਸਭਨਾ ਸਾਹੁਰੈ ਵੰਞਣਾ
ਸਭਿ ਮੁਕਲਾਵਣਹਾਰੁ॥"

(ਪੰਨਾ ੫੦)

ਉਹ ਕੁੜੀਆਂ ਭਾਗਾਂ ਵਾਲੀਆਂ ਨੇ ਜਿਸਨੂੰ ਆਪਣੇ ਪੇਕੇ ਘਰ ਹੀ ਪਤੀ ਦਾ ਖਿਆਲ ਆ ਜਾਂਦਾ ਹੈ ਕਿ ਮੈਂ ਉਸ ਦੀ ਖਿਦਮਤ ਕਰਨੀ ਹੈ। ਜਿਹੜੀ ਪੇਕਿਆਂ ਦੇ ਘਰ

ਧੀ ਬਣ ਕੇ ਜੰਮੀ ਹੈ, ਉਸਨੇ ਇਕ ਨਾ ਇਕ ਦਿਨ ਸੌਹਰਿਆਂ ਦੇ ਘਰ ਆਉਣਾ ਹੀ ਹੈ। ਔਰ ਉਸ ਨੂੰ ਆਉਣਾ ਹੀ ਪੈਣਾ ਹੈ।

ਹੇ ਜਗਿਆਸੂ ਰੂਪ ਇਸਤਰੀਏ ! ਸੋਹਣੀਏ, ਕੀ ਤੂੰ ਇਹ ਖਬਰ ਆਪਣੇ ਕੰਨਾਂ ਨਾਲ ਨਹੀਂ ਸੁਣੀ ਕਿ ਕੁੜੀਆਂ ਸਦਾ ਪੇਕਿਆਂ ਦੇ ਘਰ ਨਹੀਂ ਰਹਿੰਦੀਆਂ? ਕੀ ਤੂੰ ਇਹ ਨਹੀਂ ਸੁਣਿਆ ਕਿ ਕੁੜੀਆਂ ਨੂੰ ਇਕ ਨਾ ਇਕ ਦਿਨ ਸੌਹਰੇ ਘਰ ਆਉਣਾ ਹੀ ਪੈਂਦਾ ਹੈ। ਔਰ ਤੈਨੂੰ ਵੀ ਇਹ ਮਾਤ-ਲੋਕ ਛੱਡ ਕੇ ਸੌਹਰੇ ਘਰ ਪਰਲੋਕ ਜਾਣਾ ਹੀ ਪੈਣਾ ਹੈ। ਇਸ ਲਈ ਤੂੰ ਹੋਸ਼ ਕਰ, ਖਬਰਦਾਰ ਹੋ ਤੇ ਆਲਸ ਨੂੰ ਛੱਡ। ਇਹ ਕਥਾ ਅੱਠ ਦਿਨ ਚਲਦੀ ਰਹੀ। ਔਰ ਉਹਨਾਂ ਅਨੰਤ ਸੰਗਤਾਂ ਵਿਚ ਇਕ ਸਿੱਖ ਆਉਂਦਾ ਸੀ, ਜਿਹੜਾ ਬੈਠ ਕੇ ਕਥਾ ਨਹੀਂ ਸੀ ਸੁਣਦਾ ਬਲਕਿ ਉਥੇ ਖਲੋਤਾ ਰਹਿੰਦਾ ਸੀ ਜਿਥੇ ਸਾਧਸੰਗਤ ਜੋੜੇ ਲਾਹੁੰਦੀ ਸੀ। ਅੱਖਾਂ ਉਸ ਦੀਆਂ ਤ੍ਰਪ-ਤ੍ਰਪ ਬਰਸਦੀਆਂ ਰਹਿੰਦੀਆਂ ਸਨ। ਲੇਕਿਨ ਉਥੇ ਹੀ ਖੜੇ ਹੋ ਕੇ ਉਹ ਕਥਾ ਸੁਣਦਾ ਸੀ। ਕਥਾ ਸੁਣਨ ਤਾਂ ਬੜੀ ਦੁਨੀਆਂ ਆਉਂਦੀ ਹੈ, ਸਾਹਿਬਾਂ ਨੇ ਕਿਹਾ, ਲੇਕਿਨ ਤੇਰੇ ਕਥਾ ਸੁਣਨ ਦਾ ਢੰਗ ਅਲੱਗ ਹੀ ਹੈ। ਕਿੰਨਾ ਵੀ ਲੰਬਾ ਸਮਾਂ ਕਥਾ ਕਿਉਂ ਨਾ ਹੁੰਦੀ ਰਹੇ। ਲੇਕਿਨ ਤੂੰ ਸਿਰ ਝੁਕਾ ਕੇ ਸਾਰੀ ਦੀ ਸਾਰੀ ਕਥਾ ਸੁਣਦਾ ਹੈਂ। ਤੇਰੇ ਅੰਦਰ ਕੋਈ ਸੰਕਲਪ ਵੀ ਛੁਪਿਆ ਹੋਇਆ ਹੈ, ਲੇਕਿਨ ਤੂੰ ਦੱਸਦਾ ਨਹੀਂ ਹੈਂ। ਪਰ ਅੱਜ ਬਾਬੇ ਨਾਨਕ ਨੇ ਆਖਿਆ ਕਿ ਇਹ ਗੱਲ ਮੈਂ ਤੇਰੇ ਕੋਲੋਂ ਆਪ ਪੁੱਛਦਾ ਹਾਂ ਕਿ ਤੂੰ ਕੀ ਆਖਣਾ ਚਾਹੁੰਦਾ ਹੈਂ? ਫਿਰ ਉਸ ਜਗਿਆਸੂ ਗੁਰਮੁਖ ਪਿਆਰੇ ਨੇ ਸਿਰ ਉਤਾਂਹ ਨੂੰ ਚੁੱਕਿਆ ਤੇ ਸਾਹਿਬਾਂ ਦੇ ਦਰਸ਼ਨ ਕੀਤੇ। ਫਿਰ ਉਸ ਜਗਿਆਸੂ ਨੇ ਕਿਹਾ ਕਿ ਸਾਹਿਬ ਜਿਥੇ ਤੁਹਾਨੂੰ ਇਹ ਪਤਾ ਹੈ ਕਿ ਮੈਂ ਕੁਝ ਕਹਿਣਾ ਚਾਹੁੰਦਾ ਹਾਂ, ਉਥੇ ਤੁਹਾਨੂੰ ਇਹ ਵੀ ਪਤਾ ਹੋਵੇਗਾ ਕਿ ਮੈਂ ਕੀ ਕਹਿਣਾ ਚਾਹੁੰਦਾ ਹਾਂ? ਔਰ ਅਗਰ ਤੁਸੀਂ ਮੇਰੀ ਹੀ ਜ਼ਬਾਨੋਂ ਸੁਣਨਾ ਹੈ ਨਾ ਤੇ ਅਰਜ਼ ਹੈ ਮੇਰੀ ਇਕ, ਲੇਕਿਨ ਹਿੱਸੇ ਹਨ ਉਸ ਦੇ ਦੋ। ਇਕ ਹਿੱਸੇ ਵਿੱਚ ਹੈ 'ਪੁੰਨ'। ਜੇ ਆਖੋ ਤਾਂ ਸੁਣਾ ਦੇਂਦਾ ਹਾਂ। ਸਾਹਿਬਾਂ ਨੇ ਕਿਹਾ ਕਿ ਇਹੋ ਜਿਹਾ ਬਚਨ ਤੇ ਅਵੱਸ਼ਯ ਸੁਣਨਾ ਚਾਹੀਦਾ ਹੈ ਕਿ ਅਰਜ਼ ਇਕ ਤੇ ਹਿੱਸੇ ਉਸਦੇ ਦੋ। ਫਿਰ ਉਸ ਜਗਿਆਸੂ ਨੇ ਕਿਹਾ ਕਿ ਪੁੰਨ ਵਾਲਾ ਹਿੱਸਾ ਤਾਂ ਇਹ ਹੈ ਕਿ ਜਿਸ ਦਿਨ ਮੈਨੂੰ ਤੁਹਾਡੇ ਆਉਣ ਦਾ ਪਤਾ ਲੱਗਾ ਤੇ ਮੈਂ ਆ ਕੇ ਤੁਹਾਡੇ ਦਰਸ਼ਨ ਕੀਤੇ। ਸੰਗਤ ਉਸ ਦਿਨ ਥੋੜੀ ਸੀ ਭਾਵੇਂ ਲੇਕਿਨ ਥੋੜੀ ਦੇਰ ਤੱਕ ਸ਼ਰਧਾਲੂਆਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ। ਤੁਸੀਂ ਗੁਰੂ ਗ੍ਰੰਥ ਸਾਹਿਬ ਵਿਚ ਪੜ੍ਹਦੇ ਹੋ ਕਿ ਉਹ ਧਰਤੀ ਹਰਿਆਵਲੀ ਹੈ ਜਿਥੇ ਸਤਿਗੁਰੂ ਜੀ ਬੈਠ ਜਾਂਦੇ ਹਨ। ਔਰ 'ਪੂਜਾ ਆਸਣੁ ਥਾਪਣਿ ਸੋਆ' ਬਣ ਜਾਂਦਾ ਹੈ। ਫਿਰ ਗਰੀਬ-ਨਿਵਾਜ਼ ਜੀ, ਮੇਰੇ ਦਿਲ ਵਿਚ ਸੰਕਲਪ ਉਠਿਆ ਕਿ ਮੈਂ ਨਾਨਕ ਨਿਰੰਕਾਰੀ ਮਹਾਰਾਜ ਜੀ ਨੂੰ ਆਪਣੇ ਘਰ ਲੈ ਜਾਵਾਂ। ਫਿਰ ਆਪਣੇ ਚੌਂਕੇ ਬੈਠਾ ਕੇ ਪ੍ਰਸ਼ਾਦਿ ਪਾਣੀ ਛਕਾਵਾਂ ਤੇ ਉਹਨਾਂ ਦੇ ਜੂਠੇ ਬਰਤਨ ਮੈਂ ਸਾਫ ਕਰਾਂ। ਇਸ ਤਰ੍ਹਾਂ ਨਾਲ ਮੇਰਾ ਤੇ ਮੇਰੀ ਘਰ ਵਾਲੀ ਦਾ ਭਲਾ ਹੋ ਜਾਵੇ।

ਇਹੀ ਮੇਰੇ ਦਿਲ ਦਾ ਸੰਕਲਪ, ਮੇਰੀ ਤਾਂਘ, ਮੇਰੀ ਇੱਛਾ ਹੈ। ਪਰ ਸਾਹਿਬ ਜੀ ਫਿਰ ਮੈਂ ਆਪਣੇ ਵੱਲ ਧਿਆਨ ਮਾਰਿਆ ਕਿ ਮੈਂ ਗਰੀਬ, ਮੈਂ ਕੰਗਲਾ, ਮਾਇਆ ਤੋਂ ਮੁਹਤਾਜ ਹਾਂ ਮੈਂ! ਇਸ ਲਈ ਮੈਂ ਇਹਨਾਂ ਦਾ ਲੰਗਰ ਕਿਸ ਤਰ੍ਹਾਂ ਬਣਾਵਾਂਗਾ? ਜਿਸ ਵੇਲੇ ਮੇਰੇ ਸਾਹਮਣੇ ਸੋਚ ਦੀ ਦੀਵਾਰ ਖੜੀ ਹੋ ਗਈ ਨਾ ਤਾਂ ਮੇਰੇ ਮਨ ਦੀ ਅੰਦਰੋਂ ਆਵਾਜ਼ ਆਈ ਕਿ ਅਜੇ ਦੋ ਕੁ ਦਿਨ ਹੀ ਹੋਏ ਨੇ ਸਤਿਗੁਰ ਨੂੰ ਆਇਆਂ ਨੂੰ ਤੇ ਸੰਗਤਾਂ ਨੂੰ ਵੀ ਪਿਆਰ ਹੈ ਨਵਾਂ-ਨਵਾਂ। ਔਰ ਜਿਉਂ-ਜਿਉਂ ਵਧੇਰੇ ਦਿਨ ਹੁੰਦੇ ਜਾਣੇ ਨੇ ਤੇ ਤਿਉਂ-ਤਿਉਂ ਸੰਗਤਾਂ ਦਾ ਪਿਆਰ ਵੀ ਤੇ ਘਟਦਾ ਹੀ ਜਾਣਾ ਹੈ। ਜਿਸ ਦਿਨ ਸੰਗਤ ਥੋੜੀ ਹੋ ਜਾਏਗੀ ਤੂੰ ਰੋਟੀ ਉਸ ਦਿਨ ਵਰਜ ਲਈਂ। ਇਹ ਮੇਰੇ ਮਨ ਨੇ ਫੈਸਲਾ ਦੇ ਦਿੱਤਾ ਗੁਰਦੇਵ ਜੀ। ਦੇਖੋ ਇਹ ਇਕ ਸਿੱਖੀ ਦੀ ਸਿੱਖੀ ਹੈ ਕਿ ਸੱਚ ਕਿਸ ਤਰ੍ਹਾਂ ਬੋਲ ਰਿਹਾ ਹੈ। ਕੋਈ ਲੁਕਾਅ ਨਹੀਂ ਰੱਖਿਆ ਉਸ ਨੇ। ਫਿਰ ਉਹ ਉਡੀਕ ਵਿਚ ਰਿਹਾ ਕਿ ਕਿਸ ਦਿਨ ਸੰਗਤ ਘਟੇਗੀ। ਪਰ ਇਥੇ ਤਾਂ ਸੰਗਤ ਦਿਨੋ-ਦਿਨ ਵਧੀ ਹੀ ਜਾਵੇ। ਸ਼ਰਧਾਲੂ ਵੱਧ ਤੋਂ ਵੱਧ ਗਿਣਤੀ ਵਿਚ ਆਈ ਜਾਣ। ਮਹਾਰਾਜ, ਇਥੋਂ ਤੱਕ ਤੇ ਜੇ ਮੇਰਾ ਪੁੰਨ ਵਾਲਾ ਹਿੱਸਾ ਤੇ ਪਾਪ ਵਾਲਾ ਹਿੱਸਾ ਇਹ ਜੇ ਕਿ ਕਥਾ ਮੈਂ ਰੋਜ਼ ਸੁਣਦਾ ਸੀ ਤੇ ਆਪਣੀ ਹਾਲਤ ਉਤੇ ਹੀ ਰੋਂਦਾ ਰਹਿੰਦਾ ਸਾਂ ਤੇ ਅੰਦਰੋਂ ਮਾਲਕ ਅੱਗੇ ਇਹ ਅਰਦਾਸ ਵੀ ਕਰਦਾ ਹੁੰਦਾ ਮਾਲਕ ਅੱਗੇ ਕਿ ਇਹੋ ਜਿਹਾ ਭਾਣਾ ਵਰਤਾਅ ਕਿ ਗੁਰੂ ਨਾਨਕ ਦੇਵ ਦੀਆਂ ਸੰਗਤਾਂ ਘੱਟ ਜਾਣ। ਜਾਂ ਕਥਾ ਦੇ ਵੇਲੇ ਮੀਂਹ ਨੂੰ ਆਗਿਆ ਦੇ-ਦੇ ਕਿ ਆਪੇ ਹੀ ਲੋਕੀਂ ਭੱਜ ਜਾਣ। ਕਥਾ ਦੇ ਵੇਲੇ ਕਿਤੇ ਹਨੇਰੀ ਨੂੰ ਆਗਿਆ ਦੇ-ਦੇ, ਤਾਂਕਿ ਦਰੱਖਤ ਪੁੱਟੇ ਜਾਣ ਤੇ ਲੋਕੀਂ ਡਰ ਦੇ ਮਾਰੇ ਨਾ ਆਉਣ। ਸੋ ਗੁਰਦੇਵ ਜੀ ਮੈਂ ਇਹ ਗੁਨਾਹ ਕਰ ਰਿਹਾ ਜੇ ਕਿ ਕਿਸੇ ਤਰ੍ਹਾਂ ਗੁਰੂ ਨਾਨਕ ਦੀਆਂ ਸੰਗਤਾਂ ਘਟਾਅ। ਇਹ ਸਭ ਸੁਣ ਕੇ ਸਾਹਿਬ ਪ੍ਰਸੰਨ ਹੋ ਗਏ ਤੇ ਕਹਿਣ ਲੱਗੇ ਕਿ ਸਿੱਖਾ ਤੂੰ ਧੰਨ ਹੈਂ। ਕਿਉਂਕਿ ਤੈਨੂੰ ਸੱਚ ਬੋਲਣਾ ਆਉਂਦਾ ਹੈ। ਤੇਰੇ ਅੰਦਰ ਧੋਖਾ ਨਹੀਂ, ਤੇਰੀ ਚੋਪੜੀ ਪ੍ਰੀਤ ਨਹੀਂ। ਸੋ ਤੂੰ ਸਾਡੀਆਂ ਸੰਗਤਾਂ ਨਾ ਘਟਾਅ। ਭਲਕੇ ਅਸੀਂ ਤੇਰੇ ਘਰ ਚਾਰ ਸਿੱਖ ਤੇ ਪੰਜਵਾਂ ਮੈਂ ਆਪ ਪ੍ਰਸ਼ਾਦਿ ਛਕਣ ਆਵਾਂਗੇ। ਜਿਸ ਵੇਲੇ ਨਾਨਕ-ਨਿਰੰਕਾਰੀ ਨੇ ਬਚਨ ਦੇ ਦਿੱਤਾ ਨਾ ਕਿ ਭਲਕੇ ਚਾਰ ਸਿੱਖ ਤੇ ਪੰਜਵਾਂ ਮੈਂ ਆਪ ਪ੍ਰਸ਼ਾਦਿ ਛਕਣ ਆਵਾਂਗੇ ਤਾਂ ਉਸ ਵਕਤ ਮੈਨੂੰ ਇੰਝ ਲੱਗਾ ਜਿਵੇਂ ਮੈਂ ਕਰੋੜਾਂ ਖਜ਼ਾਨਿਆਂ ਦਾ ਮਾਲਿਕ ਬਣ ਗਿਆ ਹੋਵਾਂ। ਮੈਨੂੰ ਇੰਝ ਪ੍ਰਤੀਤ ਹੋਇਆ ਕਿ ਸਾਰੇ ਸੁਖਾਂ ਨਾਲ ਮੇਰੀਆਂ ਝੋਲੀਆਂ ਭਰ ਗਈਆਂ ਨੇ। ਚਿਹਰੇ ਤੇ ਲਾਲੀਆਂ ਆ ਗਈਆਂ, ਬਦਨ ਵਿਚ ਫੁਰਤੀ ਆ ਗਈ, ਮਨ ਵਿਚੋਂ ਪਿਆਰ ਦਾ ਸਾਗਰ ਉਭਰਿਆ ਤੇ ਫਿਰ ਪ੍ਰਸ਼ਾਦਿ ਲੈ ਕੇ ਹੱਸਦਾ-ਖੇਡਦਾ ਘਰ ਨੂੰ ਆ ਗਿਆ। ਫਿਰ ਘਰ ਵਾਲੀ ਨੇ ਆਪਣੇ ਗਲ ਵਿਚ ਪੱਲਾ ਪਾ ਕੇ ਤੇ ਚਰਨਾਂ ਤੇ ਨਮਸਕਾਰ ਕਰਦਿਆਂ ਹੋਇਆ ਕਿਹਾ, "ਮਾਲਿਕ ! ਜਿਸ ਦਿਨ ਤੋਂ ਮੈਂ ਤੇਰੇ ਨਾਲ ਜ਼ਿੰਦਗੀ ਦਾ ਸਾਥ ਗੰਢਿਆ ਹੈ, ਨਾਨਕਿਆਂ-ਦਾਦਕਿਆਂ ਦੇ ਸਾਹਮਣੇ ਤੇਰੇ ਨਾਲ ਚਾਰ ਲਾਵਾਂ ਲਈਆਂ ਨੇ ਤੇ ਉਸ ਦਿਨ ਤੋਂ ਲੈ ਕੇ

ਅੱਜ ਦੇ ਦਿਨ ਤੱਕ ਮੈਂ ਪਹਿਲੀ ਵਾਰੀ ਅੱਜ ਤੇਰੇ ਚਿਹਰੇ ਤੇ ਲਾਲੀਆਂ ਵੇਖੀਆਂ ਹਨ। ਲੱਬਾਂ ਉਤੇ ਮੁਸਕਰਾਹਟ ਵੇਖੀ ਹੈ, ਦਿਲ ਵਿਚ ਚਾਅ ਉਭਰਿਆ ਵੇਖਿਆ ਹੈ। ਮਹਾਰਾਜ ਤੁਸੀਂ ਇੰਨੇ ਪ੍ਰਸੰਨ ਨਜ਼ਰ ਆ ਰਹੇ ਹੋ, ਇਸ ਦਾ ਕਾਰਨ ਹੈ ਕੋਈ!'' ਤਾਂ ਉਹ ਆਪਣੀ ਲੜ ਲੱਗੀ ਹੋਈ ਨੂੰ ਕਹਿਣ ਲੱਗਾ, ''ਭਾਗਾਂ ਵਾਲੀਏ ਅੱਜ ਲੱਖ ਰੁਪਏ ਦਾ ਸੌਦਾ ਕਰ ਕੇ ਆਇਆ ਹਾਂ। ਇਸ ਲਈ ਅੱਜ ਖੁਸ਼ੀਆਂ ਦਾ ਦਿਨ ਨਹੀਂ ਹੋਵੇਗਾ ਤੇ ਕਿਹੜਾ ਦਿਨ ਹੋਵੇਗਾ?'' ਤਾਂ ਉਸ ਦੀ ਘਰ ਵਾਲੀ ਤੁਅੱਜਬ ਵਿਚ ਆ ਗਈ ਕਿ ਅਸੀਂ ਪੈਸੇ-ਪੈਸੇ ਨੂੰ ਤਰਸਣ ਵਾਲੇ, ਤੇ ਤੁਸੀਂ ਲੱਖਾਂ ਰੁਪਇਆਂ ਦਾ ਸੌਦਾ ਕਰਨ ਦੇ ਯੋਗ ਹੋ ਗਏ। ਤਾਂ ਉਹ ਕਹਿਣ ਲੱਗਾ ਲੱਖ ਤਾਂ ਮੇਰੀ ਜ਼ਬਾਨੋਂ ਨਿਕਲ ਗਿਆ ਹੈ। ਮੈਂ 'ਇਕ' ਲੱਖ ਨਹੀਂ, ਬਲਕਿ ਕਈ ਲੱਖਾਂ ਦਾ ਸੌਦਾ ਕਰ ਕੇ ਆਇਆ ਹਾਂ। ਅੱਜ ਦਿਨ ਭਾਗਾਂ ਵਾਲਾ ਚੜ੍ਹਿਆ, ਸੂਰਜ ਭਾਗਾਂ ਵਾਲਾ ਚੜ੍ਹਿਆ। ਇਸ ਲਈ ਅੱਜ ਦਾ ਦਿਨ ਮੁੜ ਕੇ ਆਪਣੀ ਜ਼ਿੰਦਗੀ ਵਿਚ ਨਹੀਂ ਲੱਭਣਾ। ਉਸ ਦਿਨ ਘਰ ਵਾਲੀ ਕਹਿਣ ਲੱਗੀ, ਆਖਿਰ ਮੈਨੂੰ ਵੀ ਦਸੋ ਕਿਹੜਾ ਸੌਦਾ ਕਰ ਕੇ ਆਏ ਹੋ ਤੁਸੀਂ! ਆਖਿਰ ਮੈਂ ਵੀ ਇਸ ਸੌਦੇ ਦੇ ਵਾਧੇ-ਘਾਟੇ ਦੀ ਹੱਕਦਾਰ ਹਾਂ। ਫਿਰ ਜਗਿਆਸੂ ਨੇ ਸਾਰੀ ਕਥਾ ਆਪਣੀ ਘਰ ਵਾਲੀ ਨੂੰ ਸੁਣਾ ਦਿੱਤੀ ਤੇ ਕਹਿਣ ਲੱਗਾ, ''ਕਰਮਾਂ ਵਾਲੀਏ! ਭਲਕੇ ਜਿਹੜਾ ਸੂਰਜ ਚੜ੍ਹਨਾ ਹੈ ਨਾ ਸੁਖਾਂ ਵਾਲਾ ਸੂਰਜ, ਖੁਸ਼ੀਆਂ ਵਾਲਾ ਸੂਰਜ। ਉਸ ਸੂਰਜ ਦੇ ਚੜ੍ਹਦਿਆਂ ਨਾਨਕ-ਨਿਰੰਕਾਰੀ, ਤ੍ਰਿਪਤਾ ਦੇ ਦੁਲਾਰੇ, ਭੈਣ ਨਾਨਕੀ ਦੇ ਵੀਰ ਨੇ ਚੌਹਾਂ ਸਿੱਖਾਂ ਸਮੇਤ ਸਾਡੇ ਘਰ ਪ੍ਰਸ਼ਾਦਿ ਛਕਣ ਆਉਣਾ ਹੈ।'' ਜਿਸ ਵੇਲੇ ਉਸਦੀ ਘਰ ਵਾਲੀ ਨੇ ਇਹ ਬਚਨ ਸੁਣੇ ਨਾ ਤੇ ਕਹਿਣ ਲੱਗੀ, ''ਧੰਨ ਮੇਰੀ ਮਾਂ, ਧੰਨ ਮੇਰੇ ਪਿਤਾ, ਧੰਨ ਮੇਰੇ ਨਾਨਕੇ-ਦਾਦਕੇ ਜਿਨ੍ਹਾਂ ਮੈਨੂੰ ਤੇਰੇ ਵਰਗੇ ਦੇਵਤਾ ਪਤੀ ਦੇ ਲੜ ਲਾਇਆ। ਇਹ ਤੇਰੇ ਸਦਕਾ ਹੀ ਮੈਨੂੰ ਉਹਨਾਂ ਚਾਰ ਸਿੱਖਾਂ ਤੇ ਨਾਨਕ ਪਾਤਸ਼ਾਹ ਦਾ ਸੇਵਾ ਕਰਨ ਦਾ ਮੌਕਾ ਮਿਲੇਗਾ। ਮੈਂ ਉਹਨਾਂ ਦੇ ਜੂਠੇ ਬਰਤਨ ਸਾਫ ਕਰਾਂਗੀ, ਜਿਸ ਦੇ ਨਾਲ ਮੇਰੇ ਜਨਮ-ਜਨਮਾਂਤਰਾਂ ਦੇ ਪਾਪੀ ਹੱਥ ਪਵਿੱਤਰ ਹੋ ਜਾਣਗੇ। ਐ ਮੇਰੇ ਮਾਲਿਕ, ਐ ਮੇਰੇ ਸਿਰ ਦੇ ਸੁਹਾਗ, ਤੁਸੀਂ ਬੜੀ ਕ੍ਰਿਪਾ ਕੀਤੀ।'' ਉਹ ਗਲ ਨਹੀਂ ਪਈ ਉਸ ਦੇ ਕਿ ਘਰ ਖਾਣ ਨੂੰ ਰੋਟੀ ਨਹੀਂ, ਬੈਠਾਉਣ ਨੂੰ ਜਗ੍ਹਾ ਨਹੀਂ ਤੇ ਨਾਨਕ ਦੀਆਂ ਰੋਟੀਆਂ ਕਰਦਾ ਫਿਰਦਾ ਹੈ! ਇਹ ਮਨਮੁੱਖ ਦੀ ਨਿਸ਼ਾਨੀ ਹੈ। ਇਹ ਤੇ ਜਿਹੜੇ ਦੁਨੀਆਂ ਨੂੰ ਆਪਣੀ ਸਮਝ ਬੈਠੇ ਨੇ, ਇਹ ਤਾਂ ਉਹਨਾਂ ਦੀਆਂ ਗੱਲਾਂ ਨੇ। ਗਿ: ਮਾਨ ਸਿੰਘ ਜੀ ਝੌਰ ਦਾ ਕਹਿਣਾ ਹੈ ਕਿ ਮੈਂ ਜਿਸ ਵੇਲੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰਦਾ ਹਾਂ ਤੇ ਸਾਹਿਬ ਇਕ ਹੋਕਾ ਦਿੰਦੇ ਨੇ:

''ਮਨ ਮਿਲਿ ਸੰਤ ਜਨਾ ਜਸੁ ਗਾਇਓ॥
ਹਰਿ ਹਰਿ ਰਤਨੁ
ਰਤਨੁ ਹਰਿ ਨੀਕੋ

ਗੁਰਿ ਸਤਿਗੁਰਿ ਦਾਨੁ ਦਿਵਾਇਓ॥ ਰਹਾਉ॥

(ਪੰਨਾ ੭੧੯)

ਭਾਵ ਕਿ ਹਰੀ ਪ੍ਰਮਾਤਮਾ ਦਾ ਜਿਹੜਾ ਰਤਨ ਹੈ ਉਹ ਚੰਗਾ ਹੈ। ਅਰਥਾਤ ਉਸ ਦਾ 'ਨਾਮ' ਚੰਗਾ ਹੈ।

ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ

ਭਾਵ ਕਿ ਮੈਂ ਉਸ ਗੁਰਮੁਖ ਨੂੰ ਮਨ ਵੀ ਅਰਪਨ ਕਰ ਦੇਵਾਂ, ਤਨ ਵੀ ਅਰਪਨ ਕਰ ਦੇਵਾਂ। ਇਥੋਂ ਤੱਕ ਕਿ ਆਪਣਾ ਆਪ ਸਭ ਨਛਾਵਰ ਕਰ ਦੇਵਾਂ।

ਜਿਨਿ ਹਰਿ ਹਰਿ ਨਾਮੁ ਸੁਨਾਇਓ॥
ਧਨੁ ਮਾਇਆ ਸੰਪੈ ਤਿਸੁ ਦੇਵਉ
ਜਿਨਿ ਹਰਿ ਮੀਤੁ ਮਿਲਾਇਓ॥ ੧॥"

(ਪੰਨਾ ੭੧੯)

ਭਾਵ ਕਿ ਸਾਰਾ ਧਨ ਉਸ ਅੱਗੇ ਰੱਖ ਦੇਵਾਂ, ਸਾਰੀ ਮਾਇਆ ਸੰਪਤੀ, ਜਾਇਦਾਦ ਉਸ ਅੱਗੇ ਰੱਖ ਦੇਵਾਂ ਜਿਸ ਨੇ ਮੈਨੂੰ ਮਿਲਾ ਦਿੱਤਾ 'ਸਤਿਨਾਮ ਵਾਹਿਗੁਰੂ' ਨਾਲ। ਬਾਪੂ ਸਾਨੂੰ ਐਵੇਂ ਤਾਂ ਨਹੀਂ ਸਿਖਾਉਂਦਾ:

"ਕੋਈ ਜਨੁ ਹਰਿ ਸਿਉ ਦੇਵੈ ਜੋਰਿ॥"

(ਪੰਨਾ ੭੦੧)

ਭਾਵ ਕਿ ਕੋਈ ਗੁਰੂ ਕਾ ਪਿਆਰਾ ਜਿਹੜਾ ਸਾਨੂੰ ਵਿਛੜਿਆਂ ਹੋਇਆਂ ਨਾਲ ਜੋੜ ਦੇਵੇ। ਗੁਰੂ ਕੇ ਪਿਆਰਿਓ, ਮਨੁੱਖਾ ਜਨਮ ਮਿਲਿਆ ਹੈ, ਤਰਲਾ ਕਰੋ, ਮਿੰਨਤ ਕਰੋ, ਅੰਦਰ ਤਾਂਘ ਪੈਦਾ ਕਰੋ, ਤਾਂਕਿ ਬਾਅਦ ਵਿਚ ਪਛਤਾਉਣਾ ਨਾ ਪਵੇ। ਚਾਵਾਂ-ਮਲ੍ਹਾਰਾਂ ਨਾਲ ਉਸ ਦਾ ਦਿਨ ਬੀਤਿਆ, ਫਿਰ ਰਾਤ ਦੇ ਖਤਮ ਹੋਣ ਦਾ ਇੰਤਜ਼ਾਰ ਕਰਨ ਲੱਗੀ ਕਿ ਕਦੋਂ ਰਾਤ ਖਤਮ ਹੋਵੇ ਤੇ ਮੈਂ ਸਵੇਰੇ ਨਾਨਕ ਨਿਰੰਕਾਰੀ ਦੇ ਦਰਸ਼ਨ ਕਰਾਂ। ਪਰ ਜਿਸ ਵੇਲੇ ਪ੍ਰਭਾਤ ਵੇਲਾ ਹੋਇਆ ਤਾਂ ਦੋਵੇਂ ਇਸਤਰੀ-ਪਤੀ ਸੋਚਾਂ ਦੇ ਮੰਡਲ ਵਿਚ ਰੁੜ੍ਹ ਗਏ, ਚਿੰਤਾ ਦੇ ਮੰਗਲ ਵਿਚ ਰੁੜ੍ਹ ਗਏ ਤੇ ਕਹਿਣ ਲੱਗੇ ਕਿ ਸਾਡੇ ਘਰ ਤਾਂ ਉਨਾ ਹੀ ਆਟਾ ਸੀ, ਜਿੰਨੇ ਦੀਆਂ ਅਸੀਂ ਰਾਤੀਂ ਦੋ ਰੋਟੀਆਂ ਪਕਾ ਕੇ ਤੇ ਖਾ ਕੇ ਸੌਂ ਗਏ। ਔਰ ਹੁਣ ਤਾਂ ਸਾਡੇ ਵਾਸਤੇ ਖਾਣ ਵਾਸਤੇ ਕੁਝ ਵੀ ਨਹੀਂ ਹੈਗਾ ਤੇ ਅਸੀਂ ਪੰਜ ਸਿੱਖਾਂ ਦੀ ਰੋਟੀ ਕਿਵੇਂ ਤਿਆਰ ਕਰਾਂਗੇ? ਇਹ ਸਭ ਕੁਝ ਸੋਚ ਕੇ ਉਹ ਚਿੰਤਾ ਵਿਚ ਪੈ ਗਏ। ਫਿਰ ਥੋੜੀ ਦੇਰ ਬਾਅਦ ਸਿੱਖ ਨੇ ਆਪਣੀ ਘਰ ਵਾਲੀ ਨੂੰ ਕਿਹਾ ਕਿ ਕਰਮਾਂ ਵਾਲੀਏ ਚਿੰਤਾ ਨਾ ਕਰ, ਮੈਂ ਬਾਜ਼ਾਰ ਵਿਚ ਕਿਸੇ ਨਾਲ ਵਿਗਾੜ ਕੇ ਰੱਖੀ ਨਹੀਂ। ਮੈਂ ਹੁਦਾਰ ਕੁਝ ਜਾ ਕੇ ਲਿਆਉਂਦਾ ਹਾਂ, ਸ਼ਾਇਦ ਰੱਬ ਦਾ ਕੋਈ ਪਿਆਰਾ ਹੁਦਾਰ ਦੇ ਦੇਵੇ। ਇਹ ਚਲਾ ਗਿਆ ਸ਼ੀਦਾ ਮੰਗਣ ਤੇ

ਪਤੀਬਰਤਾ ਇਸਤਰੀ ਆਪਣੇ ਪਿਆਰੇ ਨਾਲ ਜੁੜ ਗਈ। ਔਰ ਕਹਿਣ ਲੱਗੀ ਆਪਣੇ ਪਿਆਰੇ ਨੂੰ ਕਿ ਹੇ ਸਿਰਜਣਹਾਰ ! ਜੇ ਮੇਰਾ ਪਤੀਬਰਤਾ ਧਰਮ ਸੱਚਾ ਹੈ ਤੇ ਮੇਰਾ ਪਤੀ ਖਾਲੀ ਨਾ ਆਏ, ਨਿਰਾਸ਼ਾ ਨਾ ਆਏ। ਮੇਰੇ ਪਤੀ ਨੂੰ ਕਿਤੋਂ ਨਾ ਕਿਤੋਂ ਹੁਦਾਰ ਸ਼ੀਦਾ ਮਿਲ ਜਾਵੇ ਤੇ ਮੇਰੇ ਪਤੀ ਦੀ ਲਾਜ ਰਹਿ ਜਾਏ। ਇਹ ਸੀ ਪਤੀਬਰਤਾ ਦੀ ਅਰਦਾਸ। ਇਕ ਅੰਮ੍ਰਿਤ ਬਚਨ ਆਇਆ ਸੀ ਕੀਰਤਨ ਵਿਚ :

"ਨਾਨਕ ਤਿਨਾ ਬਸੰਤੁ ਹੈ
ਜਿਨ੍ ਘਰਿ ਵਸਿਆ ਕੰਤੁ ॥'

(ਪੰਨਾ ੭੯੧)

ਜਿਹੜੀ ਪਤੀਬਰਤਾ ਇਸਤਰੀ ਦਾ ਪਤੀ ਘਰ ਨਹੀਂ, ਉਹ ਸੜਦੀ ਹੈ ਵਿਛੋੜੇ ਵਿਚ। ਉਸ ਦੀ ਯਾਦ ਵਿਚ। ਪਤੀਬਰਤਾ ਇਸਤਰੀ ਵਾਸਤੇ ਉਹਦਾ ਜਹਾਨ, ਉਸਦੀ ਦੁਨੀਆਂ, ਉਸਦੇ ਰੰਗ-ਤਮਾਸ਼ੇ ਉਸ ਦਾ ਪਤੀ ਹੀ ਹੈ। ਉਸਦੇ ਬਿਨਾਂ ਉਸ ਵਾਸਤੇ ਇਹ ਜਗਤ ਬੇਰੱਸ ਹੈ। ਪਤੀਬਰਤਾ ਦੀ ਅਰਦਾਸ ਕਬੂਲ ਹੋ ਗਈ ਤੇ ਹੁਦਾਰ ਲੈਣ ਗਏ ਹੋਏ ਨੂੰ ਸ਼ੀਦਾ ਵੀ ਮਿਲ ਗਿਆ। ਜਿਸ ਵੇਲੇ ਘਰ ਆਇਆ ਤੇ ਘਰ ਵਾਲੀ ਉਸ ਨੂੰ ਦੇਖ ਕੇ ਪ੍ਰਸੰਨ ਹੋਈ। ਫਿਰ ਪ੍ਰਸ਼ਾਦਿ ਪੱਕਣਾ ਸ਼ੁਰੂ ਹੋ ਗਿਆ ਤੇ ਮਿੰਟ ਰਹਿ ਗਏ ਪ੍ਰਸ਼ਾਦ ਦੀ ਤਿਆਰੀ ਵਿੱਚ। ਔਰ ਪਤੀਬਰਤਾ ਕਹਿਣ ਲੱਗੀ, ਜਾਹ, ਜਾ ਕੇ ਲਿਆ ਨਾਨਕ-ਨਿਰੰਕਾਰੀ ਨੂੰ, ਉਸ ਨੂੰ ਦੇਖਣ ਵਾਸਤੇ ਤਾਂ ਨੇਤਰ ਤਰਸ ਗਏ ਹਨ। ਪਤੀਦੇਵ ਸੱਦਣ ਚਲੇ ਗਏ ਤੇ ਇਹ ਖਾਣਾ ਬਣਾਉਣ ਵਿਚ ਰੁਝੀ ਰਹੀ। ਗੁਰੂ ਨੇ ਇਕ ਕਾਕਾ ਵੀ ਬਖਸ਼ਿਆ ਸੀ ਤੇ ਮਾਂ ਕਿਤੇ ਅੰਦਰ ਲੈਣ ਚਲੀ ਗਈ ਛੰਨਾ ਤੇ ਕਾਕੇ ਨੇ ਕਿਤੇ ਬਲਦੀ ਹੋਈ ਲੱਕੜੀ ਹਿਲਾ ਦਿੱਤੀ ਤੇ ਉਸ ਵਿਚੋਂ ਕੋਲਾ ਉੱਡ ਕੇ ਕਾਕੇ ਦੇ ਕੱਪੜਿਆਂ ਉਤੇ ਡਿੱਗਿਆ। ਜਦੋਂ ਤੱਕ ਮਾਂ ਅੰਦਰੋਂ ਛੰਨਾ-ਭਾਂਡਾ ਲੈ ਕੇ ਆਈ, ਉਦੋਂ ਤੱਕ ਕਾਕੇ ਦੀ ਕਾਇਆਂ 'ਚੋਂ ਭੌਰ-ਮੁਸਾਫਿਰ ਉੱਡ ਚੁੱਕਾ ਸੀ। ਕਾਇਆਂ ਸੜ ਕੇ ਸਵਾਹ ਹੋ ਗਈ ਹੋਈ ਸੀ। ਜਿਸ ਮਾਂ ਦਾ ਇਕੋ-ਇਕ ਪੁੱਤ ਹੋਵੇ ਤੇ ਉਹ ਵੀ ਕੋਲੇ ਦੇ ਨਾਲ ਬਲ ਕੇ ਮਰ ਗਿਆ ਹੋਵੇ, ਉਦੋਂ ਮਾਂ ਦਾ ਜਹਾਨ ਸੁੰਨਾ ਹੋ ਜਾਂਦਾ ਹੈ। ਉਸ ਦੇ ਚਾਰ-ਚੁਫੇਰੇ ਹਨੇਰਾ ਛਾ ਜਾਂਦਾ ਹੈ। ਮਾਂ ਸੋਚੀਂ ਪੈ ਗਈ ਕਿ ਜੇ ਮੈਂ ਪਾਏ ਲੰਮੇ-ਲੰਮੇ ਵੈਨ, ਕਰਨ ਲੱਗ ਪਈ ਸਿਆਪਾ ਤੇ ਦੁਨੀਆਂ ਨੇ ਇਕੱਠਿਆਂ ਹੋ ਜਾਣਾ ਹੈ। ਔਰ ਫਿਰ ਬਾਬੇ ਨਾਨਕ ਨੇ ਮੇਰਾ ਪੁੱਤ ਮੋਇਆ ਹੋਇਆ ਜਾਣ ਕੇ ਸਾਡੇ ਘਰ ਦਾ ਪ੍ਰਸ਼ਾਦਿ ਨਹੀਂ ਛਕਣਾ ਤੇ ਮੇਰੇ ਪਤੀ ਦੀ ਰੀਝ ਵੀ ਪੂਰੀ ਨਹੀਂ ਹੋਣੀ। ਮੇਰੇ ਪਤੀ ਦੇ ਚਾਅ ਮਲ੍ਹਾਰ ਅਧੂਰੇ ਰਹਿ ਜਾਣੇ ਨੇ। ਸੋਚਾਂ ਸੋਚ-ਸੋਚ ਕੇ ਕਹਿਣ ਲੱਗੀ ਕਿ ਇਹ ਜ਼ਿੰਦਗੀ ਦਾ ਰੋਣਾ ਫਿਰ ਰੋ ਲਿਆ ਜਾਵੇ, ਬਲਕਿ ਮੈਂ ਪਹਿਲਾਂ ਸੇਵਾ ਕਰ ਲਵਾਂ। ਸੇਵਾ ਕਰਦੀ ਰਹੀ, ਕੰਮ ਵਿਚ ਜੁੱਟੀ ਰਹੀ ਔਰ ਬਾਬਾ ਨਾਨਕ ਵੀ ਆ ਗਿਆ ਤੇ ਪੈਰ ਰੱਖਦਿਆਂ ਹੀ ਵਿਹੜੇ 'ਚ ਚਰਨ ਪਾਉਂਦਿਆਂ ਹੀ ਰੋਟੀ ਪਕਾਉਣ ਵਾਲੀ ਨੂੰ ਆਵਾਜ਼

ਦਿੱਤੀ ਕਿ ਧੀਏ, ਬੱਚੀਏ, ਕਾਕੀਏ, ਰਾਣੀਏ।

"ਸਤਿ ਕਰਤਾਰ............."

ਔਰ ਗੁਰੂ ਨਾਨਕ ਦੇ ਨਾਲ ਵੀ ਜੋ ਸਿੱਖ ਆਏ ਸਨ ਤਾਂ ਉਹਨਾਂ ਨੇ ਵੀ ਆਵਾਜ਼ ਦਿੱਤੀ :

"ਭੈਣ ਜੀ, ਸਤਿ ਕਰਤਾਰ........"

ਫਿਰ ਉਸ ਨੇ ਉੱਠ ਕੇ ਤੇ ਗਲ ਵਿਚ ਪੱਲਾ ਪਾਉਂਦਿਆਂ ਆਖਿਆ, ਗੁਰੂ ਨਾਨਕ ਜੀ !

"ਧੰਨ, ਧੰਨ ਤੇਰਾ ਸਤਿ ਕਰਤਾਰ........"

ਸਿੱਖ ਦਾ ਘਰ ਸਤਿ-ਕਰਤਾਰ, ਸਤਿ ਕਰਤਾਰ ਨਾਲ ਭਰ ਗਿਆ। ਫਿਰ ਪੰਜ ਸਿੱਖ ਬੈਠ ਗਏ ਤੇ ਪੰਜ ਥਾਲ ਹੀ ਅੱਗੇ ਪਰੋਸੇ ਗਏ। ਫਿਰ ਹਜ਼ੂਰ ਜਿੰਨਾ ਚਿਰ ਗਰਾਈ ਭੰਨ ਕੇ ਮੂੰਹ ਵਿਚ ਨਾ ਪਾਉਣ, ਓਨਾ ਚਿਰ ਬਾਕੀ ਦੇ ਸਿੱਖ ਕਿਥੋਂ ਭੋਜਨ ਛੱਕ ਲੈਣ? ਸਰਕਾਰ, ਬਾਹਾਂ ਗੋਡਿਆਂ ਤੇ ਰੱਖੀਆਂ ਹੋਈਆਂ, ਸਮਾਧੀ ਲਾਈ ਹੋਈ, ਆਪਣੀ ਮਸਤੀ ਵਿਚ ਮਸਤ ਨੇ, ਰੰਗ ਵਿਚ ਰੰਗੇ ਹੋਏ ਨੇ ਤੇ ਸਿੱਖ ਦੇ ਘਰ ਦੀਆਂ ਕੰਧਾਂ ਨੂੰ ਪਵਿੱਤਰ ਕਰਨ ਵਾਸਤੇ ਜ਼ਬਾਨ ਦੀ ਨੋਕ ਬਾਰ-ਬਾਰ ਉਚਾਰਣ ਕਰ ਰਹੀ ਹੈ :



"ਮੇਰੇ ਪਿਆਰਿਆ ਜੀ,
ਰੰਗੁ ਮਾਣਿ ਲੈ ਪਿਆਰਿਆ"

(ਪੰਨਾ ੨੩)

ਲੜਕੇ ਦੇ ਪਿਉ ਦੇ ਦਿਮਾਗ ਵਿੱਚ ਸਾਰਾ ਸ਼ਬਦ ਫਿਰ ਗਿਆ ਤੇ ਫਿਰ ਸਾਰੀਆਂ ਤੁੱਕਾਂ ਸਿੱਖ ਨੇ ਦੁਹਰਾਈਆਂ। ਫਿਰ ਕਰਮਾਂ ਵਾਲੀ ਉੱਠੀ ਤੇ 'ਨਾਨਕ-ਨਿਰੰਕਾਰੀ' ਦੇ ਚਰਨਾਂ ਵਿਚ ਸੀਸ ਰੱਖ ਦਿੱਤਾ ਤੇ ਕਹਿਣ ਲੱਗੀ, ਮਹਾਰਾਜ ਕਿ ਮੈਂ ਜਾਣਦੀ ਹਾਂ ਤੁਸੀਂ ਲੱਖਪਤੀਆਂ ਦੇ ਪ੍ਰਾਹੁਣੇ ਤੇ ਤੁਹਾਨੂੰ ਕਈ ਪ੍ਰਕਾਰ ਦੇ ਵੰਨ-ਸੁਵੰਨੇ ਭੋਜਨ ਆਉਂਦੇ ਨੇ, ਲੇਕਿਨ ਮਹਾਰਾਜ ਸਾਡੇ ਕੋਲੋਂ ਤਾਂ ਉਹਨਾਂ ਵੰਨ-ਸੁਵੰਨੇ ਖਾਣਿਆਂ ਦੀ ਉਪਮਾ ਹੀ ਨਹੀਂ ਕੀਤੀ ਜਾਂਦੀ। ਇਸ ਲਈ ਐ ਦੀਨ-ਦੁਨੀਆਂ ਦੇ ਰਾਖੇ ਨਾਨਕ ਜੀ ! ਇਹ ਗਰੀਬਾਂ ਦੇ ਘਰ ਦਾ ਭੋਜਨ ਹੈ ਸਿੱਧਾ-ਸਾਧਾ। ਸੋ ਇਸ ਨੂੰ ਸੁਦਾਮੇ ਦੇ ਤੰਦਲ ਜਾਣ ਕੇ ਸਵੀਕਾਰ ਕਰ ਲਉ, ਤਾਂਕਿ ਮੇਰੇ ਪਤੀ ਦੀ ਰੀਝ ਪੂਰੀ ਹੋ ਜਾਵੇ। ਭਿੱਜੇ ਹੋਏ ਬਚਨ, ਰੰਗ ਵਿਚ ਰੰਗੇ ਹੋਏ ਬਚਨ ਸੁਣ ਕੇ ਨਾਨਕ-ਨਿਰੰਕਾਰੀ ਨੇ ਨੇਤਰ ਖੋਲ੍ਹੇ ਤੇ ਸਿੱਖ ਨੂੰ ਬੁਲਾਇਆ ਔਰ ਕਹਿਣ ਲੱਗੇ, ਜਗਤੂ, ਵਾਹਿਗੁਰੂ ਨੇ ਤੈਨੂੰ ਇਕ ਕਾਕਾ ਬਖਸ਼ਿਆ ਹੈ। ਔਰ ਉਸਦੀ ਅੱਠ ਕੁ ਸਾਲ ਦੀ ਉਮਰ ਹੋਣੀ ਚਾਹੀਦੀ ਹੈ ਤੇ ਤੂੰ ਉਸ ਨੂੰ 'ਜਪੁਜੀ' ਦੀਆਂ ਪੰਜ ਕੁ ਪਉੜੀਆਂ ਸਿਖਾਈਆਂ ਹੋਣਗੀਆਂ, ਤੂੰ ਉਸ ਨੂੰ ਟਹਿਲ ਸੇਵਾ ਦੀ ਜਾਚ ਦੱਸੀ ਹੋਵੇਗੀ, ਕਿਉਂਕਿ

ਗੁਰਮਤੀਆਂ 'ਚ ਹੋਇਓਂ ? ਪਰ ਮੈਨੂੰ ਉਹ ਕਿਤੇ ਘਰ ਵਿਚ ਤੁਰਦਾ ਫਿਰਦਾ ਨਜ਼ਰ ਨਹੀਂ ਆ ਰਿਹਾ। ਇਸ ਲਈ ਮੈਨੂੰ ਤੇਰਾ ਘਰ ਅਧੂਰਾ ਲਗਦਾ ਹੈ ਜਗਤੂ ! ਇਸ ਲਈ ਜਾਹ ਪਹਿਲਾਂ ਆਪਣੇ ਕਾਕੇ ਨੂੰ ਲਿਆ। ਫਿਰ ਉਹ ਕਰਮਾਂ ਵਾਲੀ ਨੂੰ ਕਹਿਣ ਲੱਗਾ ਕਿ ਮਾਂ ਨੂੰ ਹੀ ਪਤਾ ਹੈ ਨਾ ਕਿ ਬੱਚੇ ਦਾ ਕਿਸ ਘਰ ਵਿਚ ਆਉਣ ਜਾਣ ਹੈ ਤੇ ਜਾਹ, ਜਾ ਕੇ ਕਾਕੇ ਨੂੰ ਬੁਲਾ ਕੇ ਲਿਆ, ਕਿਉਂਕਿ ਬਾਬਾ ਨਾਨਕ ਸਾਡੇ ਕਾਕੇ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਔਰ ਮਾਂ ਨੂੰ ਤਾਂ ਸਾਰੀ ਘਟਨਾ ਦਾ ਪਤਾ ਸੀ। ਦਾਨੀ ਸੀ, ਸਿਆਣੀ ਵੀ ਸੀ ਤੇ ਮਾਲਿਕ ਦੇ ਸਾਹਮਣੇ ਝੁਕ ਗਈ ਤੇ ਕਹਿਣ ਲੱਗੀ, "ਮਾਲਿਕ, ਅੱਗੇ ਸੀ ਕਾਕਾ ਨਿਆਣਾ, ਹੁਣ ਹੋ ਗਿਆ ਹੈ ਸਿਆਣਾ ਤੇ ਉਹ ਆਪਣੇ ਹਮਜੋਲੀਆਂ, ਆਪਣੇ ਦੋਸਤਾਂ ਨਾਲ ਆਪਣੇ ਦੇਸ਼ ਵਿਚ ਗਿਆ ਹੋਇਆ ਹੈ। ਆਪਣੇ ਯਾਰਾਂ-ਦੋਸਤਾਂ ਨਾਲ ਖੇਡਦਾ ਹੋਵੇਗਾ, ਇਸ ਲਈ ਹੁਣ ਉਹ ਸਾਡੀ ਪਹੁੰਚ ਵਿਚ ਨਹੀਂ ਰਿਹਾ। ਇਸ ਲਈ ਉਹ ਮੇਰੇ ਕੋਲੋਂ ਲੱਭਿਆ ਨਹੀਂ ਜਾਣਾ।" ਦਾਨੀ ਮਾਂ ਨੇ ਸਾਰੀ ਗੱਲ ਸਮਝਾ ਦਿੱਤੀ ਪਰ ਜਗਤੂ ਦੀ ਸਮਝ ਵਿਚ ਨਾ ਆਈ। ਫਿਰ ਨਾਨਕ-ਨਿਰੰਕਾਰੀ ਸਾਹਿਬ ਬੋਲ ਉਠੇ ਕਿ ਜਗਤੂ, ਨਾ ਤੂੰ ਜਾਂਦਾ ਹੈਂ ਕਾਕਾ ਲੱਭਣ ਤੇ ਨਾ ਤੇਰੀ ਘਰ ਵਾਲੀ ਜਾਂਦੀ ਹੈ। ਇਸ ਲਈ ਮੈਂ ਤੇਰੇ ਘਰ ਵਿਚ ਬੈਠ ਕੇ ਪ੍ਰਤਿਗਿਆ ਕਰਦਾ ਹਾਂ ਕਿ ਓਨਾ ਚਿਰ ਮੈਂ ਰੋਟੀ ਦੀ ਗਰਾਹੀ ਮੂੰਹ ਵਿਚ ਨਹੀਂ ਪਾਵਾਂਗਾ ਜਿੰਨਾ ਚਿਰ ਤੇਰਾ ਕਾਕਾ ਮੈਨੂੰ ਖੇਡਦਾ ਨਜ਼ਰ ਨਹੀਂ ਆਵੇਗਾ। ਭਾਈ ਜਗਤੂ ਸਭ ਕੁਝ ਸੁਣ ਰਿਹਾ ਹੈ, ਲੇਕਿਨ ਜਦੋਂ ਬਾਬੇ ਨਾਨਕ ਨੇ ਦੁਬਾਰਾ ਕਿਹਾ ਤਾਂ ਜਗਤੂ ਫਿਰ ਕਰੜਾ ਹੋ ਕੇ ਬੋਲਿਆ ਘਰ ਵਾਲੀ ਨੂੰ, "ਕਿਉਂ ਨਹੀਂ ਲੱਭ ਕੇ ਲਿਆਉਂਦੀ? ਕਿਉਂ ਨਹੀਂ ਆਵਾਜ਼ ਮਾਰਦੀ ? ਜਾਹ ਜਾ ਕੇ ਕੋਠੇ ਤੋਂ ਆਵਾਜ਼ ਮਾਰ !" ਤੇ ਘਰ ਵਾਲੀ ਦੇ ਇਹ ਸਭ ਕੁਝ ਸੁਣ ਕੇ ਨੇਤਰ ਬਰਸ ਪਏ ਤੇ ਕਹਿਣ ਲੱਗੀ ਕਿ "ਕਾਕਾ ਹੁਣ ਦੂਜੇ ਦੇਸ਼ ਚਲਾ ਗਿਆ ਹੈ ਤੇ ਉਥੇ ਮੇਰੀ ਆਵਾਜ਼ ਨਹੀਂ ਪਹੁੰਚਣੀ। ਤੇਰਾ ਕਾਕਾ ਉਸ ਦੇਸ਼ ਵਿਚ ਚਲਾ ਗਿਆ ਹੋਇਆ ਹੈ ਜਿਥੇ ਕਦੀ ਵੀ ਕੋਈ ਮੁੜ ਕੇ ਵਾਪਿਸ ਨਹੀਂ ਆਇਆ। ਤੇ ਤੂੰ ਆਖਦਾ ਹੈਂ ਲੱਭ ਕੇ ਲਿਆ। ਐ ਮੇਰੇ ਸਿਰ ਦੇ ਸੁਹਾਗ-ਭਾਗ, ਕਾਕਾ ਉਸ ਨੀਂਦ ਵਿਚ ਸੌਂ ਗਿਆ ਹੈ, ਜਿਹੜੀ ਨੀਂਦ ਵਿਚ ਸੁੱਤਾ ਕਦੇ ਕੋਈ ਨਹੀਂ ਜਾਗਿਆ। ਇਸ ਲਈ ਤੁਸੀਂ ਉਸਦੀ ਚਿੰਤਾ ਨਾ ਕਰੋ। ਆਉ, ਰਲ ਮਿਲ ਕੇ ਸਾਹਿਬਾਂ ਅੱਗੇ ਮਿੰਨਤ ਕਰੀਏ ਕਿ ਪ੍ਰਸ਼ਾਦਿ ਛੱਕ ਲਉ।" ਅਚਨਚੇਤ, ਹੈਰਾਨੀ ਦੇ ਆਲਮ ਚੋਂ ਨਿਕਲ ਕੇ ਜਗਤੂ ਕਹਿੰਦਾ ਹੈ ਕਿ ਹੈਂ ! ਕਾਕਾ ਮਰ ਗਿਆ ਤੇ ਕਿਸੇ ਨੇਕ ਕੁੱਖ ਦੀ, ਚੰਗੀ ਮਾਂ ਦਾ ਦੁੱਧ ਪੀਣ ਵਾਲੀ, ਜਗਤੂ ਦੀ ਸਿੱਖਣੀ ਨੇ ਆਖਿਆ ਕਿ ਭਲਾ ਜੇ ਉਹ ਮਰ ਹੀ ਗਿਆ ਹੈ, ਤਿਆਗ ਹੀ ਗਿਆ ਹੈ, ਜੇ ਕੂਚ ਕਰ ਹੀ ਗਿਆ ਹੈ। ਲੇਕਿਨ ਮੇਰੀ ਇਕ ਗੱਲ ਯਾਦ ਰੱਖਣਾ ਕਿ ਤੁਸੀਂ ਰੋਜ਼ ਕਥਾ ਸੁਣਨ ਜਾਂਦੇ ਹੋ, ਤੇ ਜਿਸ ਘਰ ਵਿਚ ਆਏ ਹੋਇਆਂ ਨੇ ਤੁਹਾਨੂੰ ਨਿਵਾਜਿਆ ਹੈ ਨਾ ਤੇ ਉਸੇ ਬਾਪੂ ਦਾ ਹੁਕਮ ਹੈ :

"ਬਾਲਕੁ ਮਰੈ ਬਾਲਕ ਕੀ ਲੀਲਾ॥
ਕਹਿ ਕਹਿ ਰੋਵਹਿ ਬਾਲੁ ਰੰਗੀਲਾ॥
ਜਿਸ ਕਾ ਸਾ ਸੋ ਤਿਨ ਹੀ ਲੀਆ
ਭੂਲਾ ਰੋਵਣਹਾਰਾ ਹੇ॥

(ਪੰਨਾ ੧੦੨੭)

ਹੁਣ ਤਾਂ ਬਾਲਪੁਣੇ ਵਿਚ ਮਰ ਗਿਆ। ਜੇ ਕਿਤੇ ਭਰ ਜਵਾਨੀ ਵਿਚ ਮਰ ਜਾਏ ਤਾਂ ਫਿਰ ਕੀ ਕਰ ਲੈਣਾ ਹੈ? ਤੇ ਸਾਹਿਬ ਗਰੀਬ-ਨਿਵਾਜ਼ ਦਇਆ ਦੇ ਘਰ ਵਿਚ ਆ ਕੇ ਕਹਿਣ ਲੱਗੇ, "ਬੱਚੀਏ! ਅਸਾਂ ਦਰਸ਼ਨ ਕਰਨੇ ਨੇ। ਜੋ ਕੁਝ ਭਾਣਾ ਵਰਤ ਗਿਆ, ਤੂੰ ਉਸ ਤਰ੍ਹਾਂ ਦੇ ਹੀ ਦਰਸ਼ਨ ਕਰਾ ਦੇ। ਖੱਦਰ ਦੇ ਕੱਪੜੇ ਵਿਚ ਲਬੇਟਿਆ ਕਾਕਾ ਅੰਦਰੋਂ ਚੁੱਕ ਕੇ ਲਿਆਂਦਾ ਤੇ ਸਾਹਿਬਾਂ ਦੇ ਅੱਗੇ ਰੱਖ ਦਿੱਤਾ। ਪਰ ਨਾਨਕ-ਨਿਰੰਕਾਰੀ ਸਾਹਿਬ ਤਾਂ ਗਲੀਂ ਪੈ ਗਏ ਤੇ ਕਹਿਣ ਲੱਗੇ ਜਗਤੂ ਦੇ ਘਰ ਦੇ ਚਿਰਾਗ ਅਜੇ ਤੇਰੇ ਬੁਝਣ ਦਾ ਵੇਲਾ ਨਹੀਂ ਆਇਆ। ਅਜੇ ਤੂੰ ਬੜੇ ਕਾਰਜ ਕਰਨੇ ਨੇ। ਤੇਰੇ ਸਿਰ ਤੇ ਬੜੀਆਂ ਜ਼ਿੰਮੇਵਾਰੀਆਂ ਨੇ। "ਉੱਠ"। ਔਰ ਮਾਂ-ਬਾਪ ਦੇ ਕਲੇਜੇ 'ਚ ਠੰਡ ਪਾ ਤੇ ਰਸਨਾ ਵਿਚੋਂ ਬੋਲ:

"ਸਤਿ-ਕਰਤਾਰ"



ਜਗਤੂ ਦੇ ਬੁਝੇ ਹੋਏ ਘਰ ਦੇ ਚਿਰਾਗ ਫਿਰ ਰਸਨਾ ਨਾਲ ਕਹਿ, "ਸਤਿ ਕਰਤਾਰ"।

ਇਹ ਸਰਕਾਰੇ-ਆਲਮ ਦਾ ਬਚਨ ਸੀ, ਜਿਸ ਕਰਕੇ ਕਾਕੇ ਵਿਚ ਜ਼ਿੰਦਗੀ ਆ ਗਈ। ਔਰ ਸਤਿ-ਕਰਤਾਰ, ਸਤਿ-ਕਰਤਾਰ ਦੀ ਧੁੰਨ ਨਾਲ ਘਰ ਮਹਿਕ ਉਠਿਆ। ਸਰਕਾਰ ਉਹਨਾਂ ਦੀਆਂ ਆਸਾਂ ਪੂਰੀਆਂ ਕਰਕੇ, ਪ੍ਰਸ਼ਾਦਿ-ਪਾਣੀ ਛੱਕ ਕੇ ਆਪਣੇ ਆਸਣ ਚਲੇ ਗਏ। ਮੇਰਾ ਬਾਪੂ ਕਹਿੰਦਾ ਹੈ:

"ਜਿਥੈ ਹਰਿ ਆਰਾਧੀਐ
ਤਿਥੈ ਹਰਿ ਮਿਤੁ ਸਹਾਈ॥
ਗੁਰ ਕਿਰਪਾ ਤੇ ਹਰਿ ਮਨਿ ਵਸੈ
ਹੋਰਤੁ ਬਿਧਿ ਲਇਆ ਨ ਜਾਈ॥"

(ਪੰਨਾ ੭੩੩)

ਇਸ ਤੋਂ ਭਾਵ ਹੈ ਕਿ ਅਸੀਂ ਮੁਸੀਬਤ ਦੇ ਵੇਲੇ ਜਿਥੇ ਵੀ ਗੁਰੂ ਨੂੰ ਅਰਾਧਾਂਗੇ, ਉਹ ਗੁਰੂ, ਉਹ ਮਿੱਤਰ ਸਾਡੀ ਉਥੇ ਹੀ ਸਹਾਇਤਾ ਕਰੇਗਾ। ਪਰ ਅਗਰ ਮਨ ਵਿਚ ਸੱਚੀ ਲਗਨ, ਸੱਚੀ ਸ਼ਰਧਾ ਭਾਵਨਾ ਹੋਵੇਗੀ ਤਾਂ ਹੀ ਉਹ ਗੁਰੂ ਮਿੱਤਰ ਬਣ ਕੇ ਸਾਡੀ ਸਹਾਇਤਾ ਕਰੇਗਾ। ਜਿਸ ਤਰ੍ਹਾਂ ਇੰਨੀ ਮੁਸੀਬਤ, ਤਕਲੀਫ ਦੇ ਬਾਵਜੂਦ ਵੀ ਜਗਤੂ ਦੀ ਘਰ ਵਾਲੀ ਨੇ ਸਾਹਿਬਾਂ ਨੂੰ ਲੰਗਰ ਛਕਾਉਣ ਦਾ ਫੈਸਲਾ ਲਿਆ ਹੋਇਆ ਸੀ। ਇਥੋਂ ਤੱਕ ਕਿ ਆਪਣੇ

ਬੱਚੇ ਦੀ ਮੌਤ ਦੀ ਪਰਵਾਹ ਨਾ ਕਰਦਿਆਂ ਹੋਇਆਂ ਵੀ ਉਸ ਨੇ ਖੁਸ਼ੀ ਨਾਲ ਸਾਹਿਬਾਂ ਦਾ ਸਵਾਗਤ ਕੀਤਾ। ਲੇਕਿਨ ਗੁਰੂ ਜੀ ਤਾਂ ਸਭ ਕੁਝ ਜਾਣਨ ਵਾਲਿਆਂ ਵਿਚੋਂ ਸੀ। ਉਹਨਾਂ ਨੇ ਉਸ ਦੇ ਮੋਏ ਹੋਏ ਬੱਚੇ ਨੂੰ ਜ਼ਿੰਦਾ ਕਰ ਹੀ ਦਿੱਤਾ ਤੇ ਉਹਨਾਂ ਦੀਆਂ ਸਾਰੀਆਂ ਇੱਛਾਵਾਂ, ਸਾਰੀਆਂ ਆਸਾਂ ਪੂਰੀਆਂ ਕੀਤੀਆਂ। ਕਿਉਂਕਿ ਉਹਨਾਂ ਵਿਚ ਸੱਚੀ ਸ਼ਰਧਾ-ਭਾਵਨਾ ਸੀ ਤੇ ਸੱਚੀ ਗੁਰੂ ਪ੍ਰਤੀ ਲਗਨ ਸੀ। ਔਰ ਸੱਚੀ ਭਾਵਨਾ ਵਾਲਿਆਂ ਨੂੰ ਗੁਰੂ ਕਦੇ ਵੀ ਨਿਰਾਸ਼ਾ ਨਹੀਂ ਦਿੰਦਾ।

-ਸਮਾਪਤ-